

# ਦਿਲਾਂ ਲਈ ਰਾਹਤ

(1308 ਈ. ਦੀ ਫ਼ਾਰਸੀ ਕਿਤਾਬ ਫ਼ਵਾਇਦੁਲ-ਫ਼ੁਆਦ ਵਿਚ ਹਜ਼ਰਤ ਨਿਜ਼ਾਮੁਦ-ਦੀਨ ਔਲੀਆ, ਆਪਣੇ ਮੁਰਸ਼ਦ ਬਾਬਾ ਫ਼ਰੀਦ ਜੀ ਬਾਰੇ ਜੋ ਕੁੱਝ ਬੋਲਦੇ ਹਨ, ਉਸ ਦਾ ਸਰਲ ਪੰਜਾਬੀ ਅਨੁਵਾਦ ਤੇ ਸੰਪਾਦਨ)

ਪ੍ਰੋ. ਪ੍ਰੀਤਮ ਸਿੰਘ



# ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ

## ਪੰਜਾਬੀ

### (ੳ) ਮੌਲਿਕ

*ਸੰਖੇਪ ਰਚਨਾ* (1945) ; *ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸੀ ਪ੍ਰਭਾਵ* (1978) ; *ਭਾਈ ਕਾਨ੍ਹ ਸਿੰਘ ਨਾਭਾ –ਜੀਵਨ ਤੇ ਰਚਨਾ* (1989); *ਮੂਰਤਾਂ* (1997); *ਪੰਜਾਬ, ਪੰਜਾਬੀ, ਪੰਜਾਬੀਅਤ* (1998); *ਅਹੀਆਪੁਰ ਵਾਲੀ ਪੋਥੀ– ਭਾਗ ਪਹਿਲਾ* (1998), (English translation being published by G.N.D.U.); *ਦਸਵਾਂ ਗੁਰੂ ਨਾਨਕ* (1999) ; *ਝਰੋਖੇ* (2000) ; *ਕੱਚੀਆਂ, ਪੱਕੀਆਂ ਦੇ ਭਾਅ — ਪਹਿਲਾ ਭਾਗ* (2001) ; *ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ* (2001), *ਮੁਹਾਂਦਰੇ* (2006) ; *ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ੇਖ ਫਰੀਦ ਦੀ ਭਾਲ* (2008); *ਕੱਚੀਆਂ, ਪੱਕੀਆਂ ਦੇ ਭਾਅ — ਦੂਜਾ ਭਾਗ* (2008)

### (ਅ) ਸੰਕਲਨ ਤੇ ਸੰਪਾਦਨ

*ਸਿੱਖ ਫਲਸਫੇ ਦੀ ਰੂਪ–ਰੇਖਾ* (1975, 2001 ); *ਨਉ–ਨਿਧਿ* (1976); *ਨਿਰਮਲ ਸੰਪ੍ਰਦਾਇ* (1981) ; *ਸਰਕਰਗੰਜ* (1982); *ਪੂਰਨ ਵਾਲਾ ਸ਼ਾਸਤਰੀ* (1989); *ਸੰਤ ਸਿੰਘ ਸੇਖੋਂ* (1991); *ਪੰਜਾਬੀ ਸਾਹਿਤ ਦੀ ਇਤਿਹਾਸਕਾਰੀ* (ਸੇਰੇਬ੍ਰਿਆਕੋਵ ਬਾਰੇ , 1993); *ਪੰਜਾਬੀ ਲੇਖਕ ਕੋਸ਼* (2003); *ਅਹੀਆਪੁਰ ਵਾਲੀ ਪੋਥੀ – ਦੂਜਾ ਭਾਗ ; ਮੂਲ ਪਾਠ* (ਪ੍ਰੈਸ ਵਿਚ)

### (ੲ) ਅਨੁਵਾਦ

*ਖ਼ੁਸ਼ਹਾਲ ਖ਼ਾਨ ਖ਼ਟੱਕ–ਜੀਵਨ ਤੇ ਰਚਨਾ* (ਕਵਿਤਾ ਦਾ ਅਨੁਵਾਦ ਪਸ਼ਤੋ ਤੋਂ, 1974); *ਸ੍ਰੇਸ਼ਟ ਗੋਸ਼ਟਾਂ* (ਫ਼ਾਰਸੀ ਤੋਂ, 1974); *ਰਾਗ ਦਰਬਾਰੀ* (ਹਿੰਦੀ ਤੋਂ, 1976); *ਪ੍ਰੇਮ ਚੰਦ ਦੀਆਂ ਪ੍ਰਤਿਨਿਧ ਕਹਾਣੀਆਂ* (ਹਿੰਦੀ ਤੋਂ, 1982); *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ* (ਉਰਦੂ ਤੋਂ, 1999); *ਤਾਮਿਲਨਾਡੂ : ਲੋਕ–ਸਭਿਆਚਾਰ ਤੇ ਲੋਕ–ਸਾਹਿਤ* (ਅੰਗਰੇਜ਼ੀ ਤੋਂ, 2000)।

### (ਸ) ਬਾਲ–ਸਾਹਿਤ

I. <u>ਮਹਾਰਾਜਾ ਰਣਜੀਤ ਸਿੰਘ ਬਾਰੇ</u> (ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ)।

*ਵੱਡੇ ਰਾਜੇ ਦੇ ਮੱਥੇ ਵਿਚ ਵੱਟਾ* (1989 , 1995) ; *ਲੋਹੇ ਦਾ ਸੋਨਾ* (1989 , 1996) ; *ਇਕ ਦੀ ਥਾਂ ਦੋ* (1990 , 1996); *ਵੱਡੇ ਰਾਜੇ ਦੇ ਸਿਰ ਉੱਤੇ ਪੰਡ* (1990 , 1996) ; *ਮੁਸਲਮਾਨਾਂ ਦੀ ਬਾਂਗ* (1990 , 1995). (ਉਪਰਕੋਤ ਪੰਜ ਕਿਤਾਬਾਂ ਹਿੰਦੀ ਵਿਚ ਅਨੁਦਿਤ ਹੋ ਚੁੱਕੀਆਂ ਹਨ । ਇਹ, ਪੰਜੇ ਕਹਾਣੀਆਂ ਲਹੌਰ ਤੋਂ ਸ਼ਾਹਮੁਖੀ ਅੱਖਰਾਂ ਵਿੱਚ ਛਪਣ ਵਾਲੇ ਪੰਜਾਬੀ ਬਾਲ–ਰਿਸਾਲੇ *ਪਖੇਰੂ* ਵਿੱਚ ਸੰਪਾਦਕ ਜਨਾਬ ਅਸ਼ਰਫ਼ ਸੁਹੇਲ ਨੇ ਪਹਿਲਾਂ ਇੱਕ ਇੱਕ ਕਰ ਕੇ ਛਾਪੀਆਂ ਤੇ ਬਾਅਦ ਵਿਚ *ਵੱਡੇ ਰਾਜੇ ਦੀਆਂ ਕਹਾਣੀਆਂ* ਸਿਰਲੇਖ ਥੱਲੇ 2002 ਵਿਚ ਕਿਤਾਬੀ ਰੂਪ ਵਿੱਚ ਛਾਪ ਦਿੱਤੀਆਂ )

*ਮਹਾਰਾਜਾ ਰਣਜੀਤ ਸਿੰਘ* (1989) (ਨੈਸ਼ਨਲ ਬੁਕ ਟ੍ਰਸਟ, ਨਵੀਂ ਦਿੱਲੀ ਵੱਲੋਂ ਪ੍ਰਕਾਸ਼ਿਤ ਤੇ ਭਾਰਤ ਦੀਆਂ ਸਾਰੀਆਂ ਭਾਸ਼ਾਵਾ ਵਿੱਚ ਅਨੁਦਿਤ)

II. <u>ਗੁਰੂ ਗੋਬਿੰਦ ਸਿੰਘ ਜੀ ਬਾਰੇ</u> (ਪੰਜਾਬੀ ਅਕਾਡਮੀ, ਦਿੱਲੀ ਛਾਪ ਰਹੀ ਹੈ )

*ਨਕਲੀ ਸ਼ੇਰ ; ਗਿੱਦੜਾਂ ਤੋਂ ਸ਼ੇਰ ; ਭਾਈ ਕਨ੍ਹਈਆ ; ਸੁੱਚਾ ਪਾਣੀ–ਜੂਠਾ ਪਾਣੀ ; ਹਾਜ਼ਰ ਤੇ ਗ਼ੈਰਹਾਜ਼ਰ*

All these stories have been translated into English as : *A Fake Lion : A Lion as well as a Saint ; Bhai Kanhaiya ; Pure Water, Impure Water ; Present and Absent* and published by National Book Trust, New Delhi under the caption *Stories from Guru Gobind Singh's Life*) 2008; *Bhai Kanhaiya* has been published in Japanese language also.

III. ***ਵੱਡੇ ਸਾਹਿਬਜ਼ਾਦੇ*** : (ਵਿਸ਼ਵ ਨਾਮਧਾਰੀ ਸੰਗਤ (ਰਜਿ.), ਸ੍ਰੀ ਭੈਣੀ ਸਾਹਿਬ ਵੱਲੋਂ ਪ੍ਰਕਾਸ਼ਿਤ)

### (ਹ) English

*Sikh Concept of The Divine* (ed., 1985, 2002), G.N.D.U. Amritsar ; *Bhai Gurdas* (1991), Sahitya Akademi, New Delhi ; *Exploring Some Sikh Themes* (Singh Bros., Amritsar; 2006).

# ਦਿਲਾਂ ਲਈ ਰਾਹਤ

(1308 ਈ. ਦੀ ਫ਼ਾਰਸੀ ਕਿਤਾਬ *ਫ਼ਵਾਇਦੁਲ–ਫ਼ੁਆਦ* ਵਿਚ
ਹਜ਼ਰਤ ਨਿਜ਼ਾਮੁਦ–ਦੀਨ ਔਲੀਆ, ਆਪਣੇ
ਮੁਰਸ਼ਦ ਬਾਬਾ ਫ਼ਰੀਦ ਜੀ ਬਾਰੇ ਜੋ
ਕੁੱਝ ਬੋਲਦੇ ਹਨ, ਉਸ ਦਾ ਸਰਲ
ਪੰਜਾਬੀ ਅਨੁਵਾਦ ਤੇ ਸੰਪਾਦਨ)

ਪ੍ਰੋ. ਪ੍ਰੀਤਮ ਸਿੰਘ



ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

ISBN 978-81-7770-153-1

# DILAAN LAEE RAAHAT

*by*

**Prof. Pritam Singh**
2, Preet Nagar, Lower Mall,
Patiala -147001
e-mail : prof_pritam@yahoo.co.in

ਕੀਮਤ : 200/- ਰੁਪਏ
ਗਿਣਤੀ : 500 ਕਾਪੀਆਂ

ਡਾ. ਆਰ.ਐਸ. ਬਾਵਾ, ਰਜਿਸਟਰਾਰ ਵੱਲੋਂ ਪ੍ਰਕਾਸ਼ਿਤ ਅਤੇ ਡਾ. ਸਤੀਸ਼ ਵਰਮਾ, ਪ੍ਰੋਫੈਸਰ ਇੰਚਾਰਜ, ਪ੍ਰੈਸ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮੁਦ੍ਰਿਤ।

ਮੇਰਾ ਇਹ ਨਿਮਾਣਾ ਜਤਨ ਮੇਰੇ ਵੀਰ

ਡਾ. ਮਨਜ਼ੂਰ ਏਜਾਜ਼

(ਵਾਸ਼ਿੰਗਟਨ)

ਨੂੰ ਸਮਰਪਿਤ ਹੈ

# ਤਰਤੀਬ



## ਪਹਿਲਾ ਭਾਗ



## ਦੂਜਾ ਭਾਗ



## ਤੀਜਾ ਭਾਗ

## ਚੌਥਾ ਭਾਗ



## ਪੰਜਵਾਂ ਭਾਗ



## ਜ਼ਮੀਮਾ

# ਕੁੱਝ ਸ਼ਬਦ ਇਸ ਕਿਤਾਬ ਬਾਰੇ

1950 ਵਿੱਚ ਜਦੋਂ ਮੈਂ ਪੰਜਾਬੀ ਦੀ ਐਮ.ਏ. ਕਲਾਸ ਨੂੰ ਪੜ੍ਹਾਉਣਾ ਸ਼ੁਰੂ ਕੀਤਾ ਤਾਂ ਮੇਰਾ ਵਾਹ ਬਾਬਾ ਫ਼ਰੀਦ ਨਾਲ ਪੈਣਾ ਕੁਦਰਤੀ ਸੀ। ਓਸ ਵੇਲੇ ਜਿਨ੍ਹਾਂ ਉਰਦੂ, ਫ਼ਾਰਸੀ ਤੇ ਪੰਜਾਬੀ ਦੀਆਂ ਕਿਤਾਬਾਂ ਵਿਚ ਬਾਬਾ ਫ਼ਰੀਦ ਜੀ ਬਾਰੇ ਕੁੱਝ ਨਾ ਕੁੱਝ ਲਿਖਿਆ ਮਿਲਦਾ ਸੀ, ਉਨ੍ਹਾਂ ਵਿੱਚੋਂ ਬਹੁਤੀਆਂ ਵਿਚ ਮੰਨਣਜੋਗ ਸਾਮੱਗਰੀ ਬੜੀ ਘੱਟ ਤੇ ਚਮਤਕਾਰੀ ਘਟਨਾਵਾਂ ਵਾਲੀ ਵੱਧ ਹੁੰਦੀ ਸੀ। ਮੇਰਾ ਸੁਭਾ ਕਰਾਮਾਤਾਂ ਤੇ ਚਮਤਕਾਰਾਂ ਨੂੰ ਮੰਨਣ ਵਾਲਾ ਨਹੀਂ ਸੀ, ਇਸ ਲਈ ਮੈਂ ਬਾਬਾ ਜੀ ਬਾਰੇ ਵਧੇਰੇ ਪ੍ਰਮਾਣਿਕ ਲਿਖਤੀ ਸਾਮੱਗਰੀ ਦੀ ਭਾਲ ਸ਼ੁਰੂ ਕਰ ਦਿੱਤੀ। ਮੇਰੀ ਖ਼ੁਸ਼ਕਿਸਮਤੀ ਸਮਝੋ ਕਿ ਮੈਨੂੰ ਥੋੜੀ ਜਿਹੀ ਪੁਣ-ਛਾਣ ਦੇ ਬਾਅਦ ਹੀ *ਫ਼ਵਾਇਦੁਲ-ਫ਼ੁਆਦ, ਖ਼ੈਰੁਲ-ਮਜਾਲਿਸ* ਤੇ *ਸਿਅਰੁਲ-ਔਲੀਆ* ਵਰਗੀਆਂ ਕਿਤਾਬਾਂ ਦੀਆਂ ਮੂਲ ਫ਼ਾਰਸੀ ਛਾਪਾਂ ਮਿਲ ਗਈਆਂ। ਇਹ ਕਿਤਾਬਾਂ ਕਰਾਮਾਤੀ ਅੰਸ਼ਾਂ ਤੋਂ ਪਾਕ-ਸਾਫ਼ ਤਾਂ ਨਹੀਂ ਸਨ, ਪਰ ਬਾਬਾ ਜੀ ਦੀ ਸ਼ਖ਼ਸੀਅਤ ਤੇ ਉਨ੍ਹਾਂ ਦੀ ਰਹਿਤ-ਬਹਿਤ ਦੀ ਸ਼ਾਬਦਿਕ ਉਸਾਰੀ ਜਿਸ ਅਪਣੱਤ ਤੇ ਸਿਦਕ ਨਾਲ ਇਨ੍ਹਾਂ ਵਿਚ ਕੀਤੀ ਮਿਲਦੀ ਹੈ, ਉਸ ਦਾ ਮੁਕਾਬਲਾ ਹੋਰ ਕਿਤਾਬਾਂ ਨਹੀਂ ਸਨ ਕਰ ਸਕਦੀਆਂ। ਇਨ੍ਹਾਂ ਹੀ ਦਿਨਾਂ ਵਿਚ ਅਲੀਗੜ੍ਹ ਵਾਲੇ, ਹੁਣ ਸੁਰਗਵਾਸੀ ਪ੍ਰੋ. ਮੁਹੱਮਦ ਹਬੀਬ ਜੀ ਦੀ ਰਾਏ ਪੜ੍ਹਨ ਦਾ ਮੌਕਾ ਮਿਲਿਆ। ਉਹ ਇਨ੍ਹਾਂ ਹੀ ਤਿੰਨਾਂ ਕਿਤਾਬਾਂ ਨੂੰ ਪ੍ਰਮਾਣਿਕ ਮੰਨਦੇ ਸਨ। ਸੋ ਮੈਂ ਹੋਰ ਢੇਰ ਸਾਰੀਆਂ ਕਿਤਾਬਾਂ ਇਕੱਠੀਆਂ ਤਾਂ ਭਾਵੇਂ ਕਰ ਲਈਆਂ ਪਰ ਉਨ੍ਹਾਂ ਨੂੰ ਅਲਮਾਰੀਆਂ ਦਾ ਸ਼ਿੰਗਾਰ ਬਣਾ ਦਿੱਤਾ ਤੇ ਫ਼ਰੀਦੀ ਜੀਵਨ-ਚਰਿੱਤਰ ਦੀ ਉਸਾਰੀ ਲਈ ਇਨ੍ਹਾਂ ਤਿੰਨਾਂ ਨੂੰ ਹੀ ਯਕੀਨੀ ਸੋਮੇ ਧਾਰ ਲਿਆ। ਇਹ ਫ਼ੈਸਲਾ ਕਰਨ ਦਾ ਮੈਨੂੰ ਕਦੀ ਵੀ ਪਛਤਾਵਾ ਨਹੀਂ ਹੋਇਆ । ਇਹ ਕਿਤਾਬਾਂ ਬਾਬਾ ਜੀ ਬਾਰੇ ਕਈ ਤਰ੍ਹਾਂ ਦੀ ਵਾਕਫ਼ੀ ਨਾਲ ਭਰਪੂਰ ਹਨ। ਮੈਨੂੰ ਬੜੀ ਵਾਰੀ ਖ਼ਿਆਲ ਆਉਂਦਾ ਕਿ ਜੇ ਇਹ ਸਾਰੀ ਇਤਬਾਰੀ ਜਾਣਕਾਰੀ ਮੇਰੇ ਵਿਦਿਆਰਥੀਆਂ ਤੇ ਹੋਰ ਪੰਜਾਬੀ ਪਾਠਕਾਂ ਤਕ ਪੰਜਾਬੀ ਜ਼ਬਾਨ ਵਿਚ ਪਹੁੰਚ ਜਾਏ ਤਾਂ ਉਹ ਬਾਬਾ ਜੀ ਬਾਰੇ

ਬੇ–ਸਿਰ–ਪੈਰ ਦੀਆਂ ਟਰਪੱਲੀਆਂ ਮਾਰਨ ਤੋਂ ਬਚ ਜਾਣਗੇ। ਇਸ ਇਰਾਦੇ ਨਾਲ ਮੈਂ ਅਨੁਵਾਦ ਦਾ ਕੰਮ ਸ਼ੁਰੂ ਕਰ ਲਿਆ ਤੇ *ਸਿਅਰੁਲ–ਔਲੀਆ* ਦੇ ਸੱਠ–ਪੈਂਹਠ ਸਫ਼ਿਆਂ ਤੱਕ ਪਹੁੰਚ ਵੀ ਗਿਆ, ਪਰ ਮੇਰੇ ਸਮੇਂ ਉੱਤੇ ਹੱਕ ਜਮਾਉਣ ਵਾਲੇ ਹੋਰ ਵਧੇਰੇ ਜ਼ਰੂਰੀ ਕੰਮ ਮੈਨੂੰ ਆਪਣੇ ਵੱਲ ਖਿੱਚ ਲਿਗਏ। ਕੱਚੇ ਅਨੁਵਾਦ ਦੇ ਇਹ ਸਫ਼ੇ ਅਜੇ ਵੀ ਮੇਰੀ ਜਾਨ ਨੂੰ ਰੋਂਦੇ ਪਏ ਹਨ।

ਮੈਂ ਸੰਨ 1972 ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਦਾ ਮੁਖੀ ਬਣਿਆ ਤਾਂ ਮੈਨੂੰ ਆਪਣਾ ਅਧਵਾਟੇ ਛੱਡਿਆ ਕੰਮ ਸਿਰੇ ਚਾੜ੍ਹਨ ਦਾ ਖ਼ਿਆਲ ਆਇਆ। ਸੰਨ 1974 ਵਿੱਚ ਬਾਬਾ ਫ਼ਰੀਦ ਜੀ ਦਾ 800ਵਾਂ ਪੁਰਬ ਹਰ ਪਾਸੇ ਬੜੀ ਧੂਮ–ਧਾਮ ਨਾਲ, ਮਨਾਇਆ ਜਾਣਾ ਸ਼ੁਰੂ ਹੋਇਆ ਤਾਂ ਮੈਂ *ਖ਼ੈਰੁਲ–ਮਜਾਲਿਸ* ਵਿੱਚੋਂ ਬਾਬਾ ਜੀ ਨਾਲ ਸੰਬੰਧ ਰੱਖਣ ਵਾਲੇ ਸਾਰੇ ਪਾਠ, ਪੰਜਾਬੀ ਵਿੱਚ ਪਰਤਾ ਕੇ, *ਸ੍ਰੇਸ਼ਟ–ਗੋਸ਼ਟਾਂ* ਸਿਰਨਾਵੇਂ ਥੱਲੇ ਯੂਨੀਵਰਸਿਟੀ ਵੱਲੋਂ ਛਪਵਾ ਦਿੱਤੇ। ਉਪਰੋਕਤ ਤਿੰਨਾਂ ਪ੍ਰਮਾਣਿਕ ਕਿਤਾਬਾਂ ਵਿੱਚੋਂ *ਖ਼ੈਰੁਲ–ਮਜਾਲਿਸ* ਸਭ ਤੋਂ ਛੋਟੀ ਸੀ, ਇਸ ਲਈ ਛੇਤੀ ਨਿੱਬੜ ਗਈ। ਇਸ ਤੋਂ ਅਗਲੀਆਂ ਦੁਹਾਂ ਕਿਤਾਬਾਂ, *ਫ਼ਵਾਇਦੁਲ–ਫ਼ੁਆਦ* ਤੇ *ਸਿਅਰੁਲ–ਔਲੀਆ* ਵਿੱਚੋਂ *ਫ਼ਵਾਇਦ* ਆਕਾਰ ਵਿਚ ਛੋਟੀ, ਪਰ ਅਹਿਮੀਅਤ ਪਾਰੋਂ ਸਿਰੇ ਦੀ ਸੀ। ਜੀ ਤਾਂ ਭਾਵੇਂ ਇਸ ਸਾਰੀ ਕਿਤਾਬ ਨੂੰ ਪੰਜਾਬੀ ਵਿਚ ਪਰਤਾਉਣ ਲਈ ਉਤਸੁਕ ਸੀ ਪਰ ਆਪਣਾ ਵਕਤ ਬਚਾਉਣ ਦੇ ਖ਼ਿਆਲ ਨਾਲ, *ਖ਼ੈਰੁਲ–ਮਜਾਲਿਸ* ਦੇ ਨਮੂਨੇ ਉੱਤੇ, ਕੇਵਲ ਬਾਬਾ ਜੀ ਨਾਲ ਸਿੱਧਾ ਸੰਬੰਧ ਰੱਖਣ ਵਾਲੇ ਭਾਗਾਂ ਦਾ ਅਨੁਵਾਦ ਹੀ ਸ਼ੁਰੂ ਕਰ ਲਿਆ। ਇਹ ਕੰਮ ਮੈਂ ਯੂਨੀਵਰਸਿਟੀ ਤੋਂ ਸੇਵਾ–ਮੁਕਤ ਹੋਣ ਤੋਂ ਪਹਿਲਾਂ ਖ਼ਤਮ ਤਾਂ ਕਰ ਲਿਆ ਪਰ ਨਾ ਮੇਰੇ ਪਾਸੋਂ ਇਸ ਖਰੜੇ ਉੱਤੇ ਨਜ਼ਰਸਾਨੀ ਕਰਨ ਲਈ ਵਕਤ ਨਿਕਲ ਸਕਿਆ ਤੇ ਨਾ ਇਹ ਛਾਪੇ ਦਾ ਮੂੰਹ ਵੇਖ ਸਕਿਆ। ਇਹ ਅਨੁਵਾਦ ਹੋਇਆ–ਹਵਾਇਆ ਮੇਰੇ ਪਾਸ ਪਿਆ ਰਿਹਾ। ਇਸ ਅਨੁਵਾਦ ਦੀ ਭੂਮਿਕਾ ਵਜੋਂ ਮੈਂ ਜੋ ਕੁੱਝ ਲਿਖਿਆ ਸੀ, ਉਹ ਤਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਜਨਵਰੀ 1974 ਦੇ ਰਿਸਾਲੇ 'ਖੋਜ ਦਰਪਣ' ਵਿਚ ਛਪਵਾ ਦਿੱਤਾ, ਪਰ ਕਿਤਾਬ ਦਾ ਅਨੁਵਾਦ ਅਣਛਪਿਆ ਪਿਆ ਰਿਹਾ।

ਹੁਣ ਜਦੋਂ ਮੈਂ ਬਾਬਾ ਫ਼ਰੀਦ ਬਾਰੇ ਆਪਣੀ ਨਵੀਂ ਕਿਤਾਬ *ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸੇਖ ਫਰੀਦ ਦੀ ਭਾਲ* ਦੀ ਮੁੰਦਾਵਣੀ ਲਿਖ ਚੁੱਕਾ ਹਾਂ

ਤਾਂ ਮੇਰੇ ਮਨ ਵਿਚ, ਲੱਗਦੇ ਹੱਥ, *ਫ਼ਵਾਇਦੁਲ–ਫ਼ੁਆਦ* ਵਾਲੇ ਚਿਰ ਤੋਂ ਮੁਲਤਵੀ ਕੀਤੇ ਹੋਏ ਕੰਮ ਨੂੰ ਸਿਰੇ ਚਾੜ੍ਹ ਦੇਣ ਦੀ ਬਲਵੰਤ ਇੱਛਾ ਉੱਗ ਪਈ। *ਫ਼ਵਾਇਦ* ਬਾਬਾ ਫ਼ਰੀਦ ਬਾਰੇ ਸੂਚਨਾ ਦੇਣ ਪਾਰੋਂ ਸਭ ਤੋਂ ਪਹਿਲੀ ਕਿਤਾਬ ਹੈ ਤੇ ਇਸ ਵਿਚਲੀ ਸਾਰੀ ਦੀ ਸਾਰੀ ਸੂਚਨਾ ਸ਼ੈਖ਼ ਨਿਜ਼ਾਮੁਦ–ਦੀਨ ਔਲੀਆ ਜੀ ਦੇ ਮੁਬਾਰਕ ਮੂੰਹ ਤੋਂ ਨਿਕਲੀ ਹੋਈ ਹੋਣ ਕਰਕੇ ਹਰ ਰੰਗ ਦੀ ਸੂਫ਼ੀ ਸੰਪ੍ਰਦਾਇ ਦੇ ਮੁਰੀਦਾਂ ਵਿੱਚ ਸਤਕਾਰੀ ਜਾਂਦੀ ਰਹੀ ਹੈ। ਬਾਬਾ ਫ਼ਰੀਦ ਜੀ ਬਾਰੇ ਪਹਿਲਾ ਸੂਚਨਾ–ਸਰੋਤ ਹੋਣ ਕਰ ਕੇ ਇਹ ਕਿਤਾਬ ਅਹਿਮ ਤਾਂ ਹੈ ਹੀ, ਇਸ ਵਿਚ ਪਰਮਾਰਥ, ਸਦਾਚਾਰ ਤੇ ਜੀਵਨ–ਜਾਚ ਦੇ ਅਨੇਕ ਮਸਲੇ ਬੜੇ ਹੀ ਸਰਲ ਢੰਗ ਨਾਲ ਨਜਿੱਠੇ ਹੋਏ ਮਿਲਦੇ ਹਨ, ਜੋ ਹਰ ਧਰਮ ਵਾਲੇ ਬੰਦੇ ਲਈ ਸਾਰਥਕ ਹਨ। ਇਸ ਬੇਹੱਦ ਲਾਭਦਾਇਕ ਕਿਤਾਬ ਦਾ ਪੂਰਾ ਅਨੁਵਾਦ ਤਾਂ ਹੁਣ ਕੋਈ ਨੌਜਵਾਨ ਹੀ ਹੱਥ ਵਿਚ ਲਵੇਗਾ ਪਰ ਜਿੰਨਾ ਕੁ ਕੰਮ ਮੇਰੇ ਪਾਸ ਹੋਇਆ ਪਿਆ ਸੀ, ਉਸ ਉੱਤੇ ਨਵੇਂ ਸਿਰਿਓਂ ਨਜ਼ਰ ਮਾਰ ਕੇ ਛਪਣ ਲਈ ਤਿਆਰ ਕਰ ਦਿੱਤਾ।

ਜਦੋਂ ਕਿਤਾਬ ਤਿਆਰ ਹੋ ਗਈ ਤਾਂ ਇਹ ਖ਼ਿਆਲ ਆਇਆ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਪਹਿਲਾਂ ਮੇਰੀ ਸੰਪਾਦਿਤ ਕਿਤਾਬ *ਸ੍ਰੇਸ਼ਟ ਗੋਸ਼ਟਾਂ* ਛਾਪੀ ਹੋਈ ਹੈ, ਜੋ *ਖ਼ੈਰੁਲ ਮਜਾਲਿਸ* ਦਾ ਚੋਣਵਾਂ ਅਨੁਵਾਦ ਹੈ। ਬਿਲਕੁਲ ਓਸੇ ਸ਼ੈਲੀ ਵਿਚ ਕੀਤਾ ਹੋਇਆ ਹੈ *ਦਿਲਾਂ ਲਈ ਰਾਹਤ* ਦਾ ਅਨੁਵਾਦ ਜੋ *ਫ਼ਵਾਇਦੁਲ–ਫ਼ੁਆਦ* ਦਾ ਚੋਣਵਾਂ ਪਰਤਾਵਾ ਹੈ। ਮੈਂ ਬਾਬਾ ਫ਼ਰੀਦ ਬਾਰੇ ਸਭ ਤੋਂ ਮੋਅਤਬਰ ਕਿਤਾਬਾਂ ਤਿੰਨ ਮੰਨ ਕੇ ਤੁਰਿਆ ਸਾਂ-- *ਫ਼ਵਾਇਦੁਲ–ਫ਼ੁਆਦ, ਖ਼ੈਰੁਲ ਮਜਾਲਿਸ* ਤੇ *ਸਿਅਰੁਲ–ਔਲੀਆ* । ਸ਼ਾਇਦ ਗੁਰੂ ਨਾਨਕ ਦੇਵ ਯੂਨੀਵਰਸਿਟੀ ਇਸ ਅਨੁਵਾਦ ਨੂੰ ਛਾਪਣ ਦੇ ਲਈ ਰੁਚਿਤ ਹੋਵੇ ਸੋ ਮੈਂ ਇਕ ਚਿੱਠੀ ਵਾਈਸ ਚਾਂਸਲਰ ਸਾਹਿਬ ਨੂੰ ਲਿਖ ਕੇ ਪੁੱਛਿਆ ਕਿ ਕੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਇਸ ਬਹੁ–ਮੁੱਲੀ ਕਿਤਾਬ ਨੂੰ ਛਾਪਣਾ ਪਸੰਦ ਕਰੇਗੀ? ਯੂਨੀਵਰਸਿਟੀ ਦੇ ਪ੍ਰਕਾਸ਼ਨ ਵਿਭਾਗ ਦੇ ਇਕ ਪੱਤਰ ਤੋਂ ਪਤਾ ਲੱਗਾ ਕਿ ਪ੍ਰਕਾਸ਼ਨ ਕਮੇਟੀ ਨੇ ਇਸ ਮਸਲੇ ਨੂੰ ਵਿਚਾਰ–ਅਧੀਨ ਲਿਆਂਦਾ ਸੀ ਤੇ ਇਕਮੱਤ ਹੋ ਕੇ ਫ਼ੈਸਲਾ ਲਿਆ ਕਿ ਇਹ ਕਿਤਾਬ ਯੂਨੀਵਰਸਿਟੀ ਵੱਲੋਂ ਛਾਪੀ ਜਾਏ। ਸੋ ਮੈਂ ਇਸ ਦਾ ਖਰੜਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਭੇਜ ਰਿਹਾ ਦਿੱਤਾ। ਚੰਗਾ ਹੋਵੇ ਜੇ ਯੂਨੀਵਰਸਿਟੀ

ਕਿਸੇ ਨੌਜਵਾਨ ਪਾਸੋਂ *ਸਿਅਰੁਲ-ਔਲੀਆ* ਦੇ ਘੱਟੋ ਘੱਟ ਫ਼ਰੀਦੀ ਭਾਗਾਂ ਦਾ ਅਨੁਵਾਦ ਕਰਵਾ ਕੇ ਬਾਬਾ ਫ਼ਰੀਦ ਬਾਰੇ ਸਭ ਤੋਂ ਪ੍ਰਮਾਣਿਕ ਕਿਤਾਬਾਂ ਦੀ ਤ੍ਰਿਕੜੀ ਦੇ ਪੰਜਾਬੀ ਅਨੁਵਾਦ ਦੇ ਕਾਰਜ ਨੂੰ ਸਿਰੇ ਚਾੜ੍ਹ ਦੇਵੇ।

ਆਸ ਹੈ ਮੇਰਾ ਇਹ ਜਤਨ ਮੇਰੇ ਪੁੱਗਣ ਤੋਂ ਪਹਿਲਾਂ ਪਹਿਲਾਂ ਛਪ ਸਕੇਗਾ।

ਪਟਿਆਲਾ **ਪ੍ਰੀਤਮ ਸਿੰਘ**

24.11.2004

24.11.2007 (ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਾ ਦਿਨ)

**ਨੋਟ** : ਥਾਲ ਤਾਂ ਪਰੋਸਿਆ ਪਿਆ ਸੀ ਪਰ ਗਿਰਾਹੀ ਨੂੰ ਮੂੰਹ ਤਕ ਪਹੁੰਚਣ ਲਈ ਚਾਰ-ਪੰਜ ਸਾਲ ਲੱਗ ਗਏ ਹਨ :

ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥

24.11.2007

# ਫ਼ਵਾਇਦੁਲ-ਫ਼ੁਆਦ ਦੀ ਕਹਾਣੀ

ਬਾਬਾ ਫ਼ਰੀਦ ਜੀ ਦਾ ਜਿਹੜਾ ਮੁਖ ਮੁਰੀਦ ਆਪ ਦੇ ਪਿੱਛੋਂ ਆਪ ਦੀ ਨਾਦੀ ਗੱਦੀ ਉੱਤੇ ਬੈਠਾ, ਉਸ ਦਾ ਨਾਂ ਸੱਯਦ ਮੁਹੱਮਦ ਸੀ, ਪਿਤਾ ਦਾ ਨਾਂ ਸੱਯਦ ਅਹਮਦ ਤੇ ਦਾਦੇ ਦਾ ਨਾਂ ਅਲੀ ਸੀ।

ਸੂਫ਼ੀਆਂ ਦੀ ਚਿਸ਼ਤੀ ਸੰਪ੍ਰਦਾਇ ਦੀ ਪਰੰਪਰਾ ਅਨੁਸਾਰ, ਸੱਯਦ ਮੁਹੱਮਦ ਜੀ ਦਾ ਸੰਪ੍ਰਦਾਇਕ ਨਾਂ, 'ਨਿਜ਼ਾਮੁਦ-ਦੀਨ' ਥਾਪਿਆ ਗਿਆ। ਅੱਜਕਲ, ਬਾਬਾ ਫ਼ਰੀਦ ਜੀ ਦੇ ਇਸ ਉੱਤਰ-ਅਧਿਕਾਰੀ ਨੂੰ, ਸੱਯਦ 'ਮੁਹੱਮਦ' ਦੀ ਥਾਂ ਕੇਵਲ 'ਨਿਜ਼ਾਮੁਦ-ਦੀਨ ਔਲੀਆ' ਨਾਂ ਨਾਲ ਹੀ ਯਾਦ ਕੀਤਾ ਜਾਂਦਾ ਹੈ। ਇਹ ਮੁਹੱਮਦ ਤੋਂ ਨਿਜ਼ਾਮੁਦ-ਦੀਨ ਵਾਲੀ ਨਾਮ-ਬਦਲੀ, ਚਿਸ਼ਤੀਆਂ ਦੀ ਉਸ ਪਰੰਪਰਾ ਦਾ ਭਾਗ ਸੀ, ਜਿਸ ਅਨੁਸਾਰ ਬਾਬਾ ਫ਼ਰੀਦ ਦੇ ਦਾਦਾ-ਗੁਰੂ ਦਾ ਨਾਂ 'ਹਸਨ' ਦੀ ਥਾਂ 'ਮੁਈਨੁਦ-ਦੀਨ'[1], ਗੁਰੂ ਦਾ ਨਾਂ 'ਬਖ਼ਤਯਾਰ' ਦੀ ਥਾਂ 'ਕੁਤਬੁਦ-ਦੀਨ'[2] ਤੇ ਉਨ੍ਹਾਂ ਦਾ ਆਪਣਾ ਨਾਂ 'ਮਸਊਦ' ਦੀ ਥਾਂ 'ਫ਼ਰੀਦੁਦ-ਦੀਨ' ਰੱਖਿਆ ਗਿਆ ਸੀ।

1. ਖ਼੍ਵਾਜਾ ਮੁਈਨੁਦ-ਦੀਨ ਹਸਨ ਸਿਜ਼ਜ਼ੀ, ਸੂਫ਼ੀਆਂ ਦੇ ਚਿਸ਼ਤੀ ਘਰਾਣੇ ਦੇ ਪਹਿਲੇ ਆਗੂ ਸਨ ਜੋ ਪ੍ਰਿਥਵੀ ਰਾਜ ਚੌਹਾਨ ਦੇ ਸਮੇਂ ਭਾਰਤ ਵਰਸ਼ ਵਿਚ ਪਧਾਰੇ । ਸ੍ਰੀ ਮੁਹੱਮਦ ਇੱਤਿਜ਼ਾਮੁ-ਅਲ-ਸ਼ਿਹਾਬੀ ਦੀ ਕਿਤਾਬ *ਸਵਾਨਿਹ-ਉਮਰੀ ਖ਼੍ਵਾਜਾ ਗ਼ਰੀਬ ਨਵਾਜ਼* (1930 ਈ.) ਵਿਚ ਆਪ ਦਾ ਜਨਮ-ਸੰਮਤ ਸੋਮਵਾਰ, 14 ਰਜਬ, 537 ਹਿ./1143 ਈ. ਦਿੱਤਾ ਹੋਇਆ ਹੈ । ਆਪ ਖ਼੍ਵਾਜਾ ਉਸਮਾਨ ਹਰਵਨੀ ਪਾਸੋਂ ਦੀਖਿਆ ਲੈ ਕੇ ਉਨ੍ਹਾਂ ਦੇ ਖ਼ਲੀਫ਼ੇ ਬਣੇ । ਅਜਮੇਰ ਵਿਚ ਆਪ ਨੇ ਆਪਣਾ ਪੱਕਾ ਟਿਕਾਣਾ ਬਣਾਇਆ ਤੇ ਓਥੇ ਹੀ, ਸ਼ੈਖ਼ ਅਬਦੁਲ-ਹੱਕ, ਕਰਤਾ *ਅਖ਼ਬਾਰੁਲ-ਅਖ਼ਯਾਰ* ਅਨੁਸਾਰ, 6 ਰਜਬ, 633 ਹਿ./1236 ਈ. ਵਿਚ ਆਪ ਦਾ ਦੇਹੰਤ ਹੋਇਆ । ਆਪ ਦੇ ਵੱਡੇ ਖ਼ਲੀਫ਼ੇ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਸਨ ।

2. ਸ਼ੈਖ਼ ਕੁਤਬੁਦ-ਦੀਨ ਤੁਰਕਿਸਤਾਨ ਦੇ ਇਕ ਪਿੰਡ 'ਊਸ਼' ਦੇ ਜੰਮ-ਪਲ ਸਨ। ਇਨ੍ਹਾਂ ਦਾ ਬਚਪਨ ਦਾ ਨਾਂ ਸੀ 'ਬਖ਼ਤਯਾਰ'। ਬਾਅਦ ਵਿਚ ਇਨ੍ਹਾਂ ਦਾ ਸੰਪਰਦਾਇਕ ਨਾਂ 'ਕੁਤਬੁਦ-ਦੀਨ' ਰੱਖਿਆ ਗਿਆ । ਆਪ ਦਾ ਆਪਣੇ ਮੁਰਸ਼ਦ ਸ਼ੈਖ਼ ਮੁਈਨੁਦ-ਦੀਨ ਨਾਲ ਪਹਿਲਾ ਮੇਲ ਬਗ਼ਦਾਦ ਵਿਚ ਹੋਇਆ ਤੇ ਇਹ ਰਿਸ਼ਤਾ ਇੰਨਾਂ ਪੱਕਾ ਹੋ ਗਿਆ ਕਿ ਜਦੋਂ ਖ਼੍ਵਾਜਾ ਮੁਈਨੁਦ-ਦੀਨ ਹਿੰਦੁਸਤਾਨ ਵਿਚ ਆਏ ਤਾਂ ਸ਼ੈਖ਼ ਖ਼੍ਵਾਜਾ ਬਖ਼ਤਯਾਰ ਜੀ ਵੀ ਉਨ੍ਹਾਂ ਦੇ ਨਾਲ ਆ ਗਏ ।

ਵਿਆਕਰਣ ਅਨੁਸਾਰ, 'ਔਲੀਆ' ਸ਼ਬਦ ਬਹੁ–ਵਚਨ ਹੈ। ਇਸ ਦਾ ਇਕ–ਵਚਨ 'ਵਲੀ' ਹੈ, ਜਿਵੇਂ ਅਸੀਂ 'ਵਲੀ ਕੰਧਾਰੀ' ਵਿਚ ਵਰਤਦੇ ਹਾਂ। ਸ਼ੁੱਧ ਵਿਆਕਰਣਿਕ ਵਰਤੋਂ ਅਨੁਸਾਰ ਚਾਹੀਦਾ ਤਾਂ ਇਹ ਸੀ ਕਿ ਲੋਕ ਹਜ਼ਰਤ ਨਿਜ਼ਾਮੁਦ–ਦੀਨ ਨੂੰ ਹਜ਼ਰਤ ਨਿਜ਼ਾਮੁਦ–ਦੀਨ 'ਵਲੀ' ਕਹਿੰਦੇ, ਪਰ ਆਪ ਦੀ ਸ਼ਖ਼ਸੀਅਤ, ਮੱਧ–ਕਾਲ ਦੇ ਇਸਲਾਮੀ ਧਾਰਮਿਕ ਜਗਤ ਉੱਤੇ ਜਿਸ ਵਿਆਪਕਤਾ ਨਾਲ ਛਾਈ ਹੋਈ ਸੀ, ਉਸ ਦਾ ਕੁੱਝ ਅਨੁਮਾਨ, ਆਪ ਦੇ ਸੰਬੰਧ ਵਿਚ, ਇਸ ਸਨਮਾਨ–ਵਾਚੀ ਬਹੁ–ਵਚਨ 'ਔਲੀਆ' ਦੀ ਲੋਕ–ਵਰਤੋਂ ਤੋਂ ਲਾਇਆ ਜਾ ਸਕਦਾ ਹੈ।[3]

ਸੰਭਵ ਹੈ, ਕੁੱਝ ਵਿਦਵਾਨ ਇਨ੍ਹਾਂ ਸਤਰਾਂ ਦੇ ਲੇਖਕ ਦੇ ਅਨੁਮਾਨ ਨਾਲ ਸਹਿਮਤ ਨਾ ਹੋਣ, ਪਰ ਸੱਚ ਇਹ ਹੈ ਕਿ ਕੀ ਸਰਕਾਰੇ–ਦਰਬਾਰੇ ਤੇ ਕੀ ਆਮ ਲੋਕਾਂ ਵਿਚ, ਹਜ਼ਰਤ ਨਿਜ਼ਾਮੁਦ–ਦੀਨ ਔਲੀਆ ਵਰਗੇ ਰਸੂਖ਼, ਜਥੇ ਤੇ ਪ੍ਰਭਾਵ ਵਾਲਾ ਕੋਈ ਹੋਰ ਮੁਸਲਮਾਨ ਦਰਵੇਸ਼, ਸਾਰੇ ਭਾਰਤੀ–ਇਸਲਾਮੀ ਕਾਲ ਵਿਚ ਨਹੀਂ ਹੋਇਆ।

---

ਪਿਛਲੇ ਪੰਨੇ ਤੋਂ ਚਲਦਾ---

ਸ਼ੈਖ਼ ਮੁਈਦੁਨ–ਦੀਨ ਜੀ ਤਾਂ ਅਜਮੇਰ ਵਿਚ ਜਾ ਵੱਸੇ ਪਰ ਉਨ੍ਹਾਂ ਦੇ ਮੁਰੀਦ ਸ਼ੈਖ਼ ਕੁਤਬੁਦ–ਦੀਨ ਨੇ ਆਪਣਾ ਪੱਕਾ ਟਿਕਾਣਾ ਦਿੱਲੀ ਵਿਚ ਬਣਾਇਆ ਤੇ ਏਥੇ ਹੀ ਸ਼ੈਖ਼ ਮੁਈਨੁਦ–ਦੀਨ ਜੀ ਦੇ ਉੱਤਰਅਧਿਕਾਰੀ ਦੀ ਹੈਸੀਅਤ ਵਿਚ ਚਿਸ਼ਤੀ ਸੰਪਰਦਾਇ ਦੇ ਮੁਖੀ ਵਜੋਂ ਟਿਕੇ ਰਹੇ। *ਅਖ਼ਬਾਰੁਲ ਅਖ਼ਯਾਰ* ਦੇ ਕਰਤਾ ਸ਼ੈਖ਼ ਅਬਦੁਲ–ਹੱਕ ਅਨੁਸਾਰ ਆਪ ਦਾ ਦੇਹੰਤ 1236 ਈਸਵੀਂ ਵਿਚ ਦਿੱਲੀ ਵਿਚ ਹੋਇਆ । ਆਪ ਨੇ ਆਪਣੀ ਮ੍ਰਿਤੂ ਤੋਂ ਪਹਿਲਾਂ ਆਪਣੀ ਗੱਦੀ ਦਾ ਵਾਰਿਸ ਸ਼ੈਖ਼ ਫ਼ਰੀਦੁਦ–ਦੀਨ ਸ਼ਕਰਗੰਜ ਨੂੰ ਥਾਪਿਆ, ਜਿਨ੍ਹਾਂ ਨਾਲ ਸ਼ੈਖ਼ ਜੀ ਦਾ ਪਹਿਲਾ ਸੰਪਰਕ ਮੁਲਤਾਨ ਦੀ ਇਕ ਮਸੀਤ ਵਿਚ ਹੋਇਆ ਦੱਸਿਆ ਜਾਂਦਾ ਹੈ।

3. ਵਲੀਆਂ ਦੇ ਸਨਮਾਨ ਸਦਕਾ, ਪੰਜਾਬੀ ਮੁਹਾਵਰੇ ਵਿਚ ਵੀ, 'ਉਲੀਆ' ਜਾਂ 'ਔਲੀਆ' ਨੂੰ ਇਕ–ਵਚਨ ਵਜੋਂ ਹੀ ਵਰਤਿਆ ਜਾਂਦਾ ਹੈ। ਪ੍ਰੋ. ਨਿਸਾਰ ਅਹਿਮਦ ਫ਼ਾਰੂਕੀ (ਦਿੱਲੀ ਯੂਨੀਵਰਸਿਟੀ ਤੋਂ ਸੇਵਾ–ਮੁਕਤ) ਨੇ ਖ਼੍ਵਾਜਾ ਹਸਨ ਸਾਨੀ ਨਿਜ਼ਾਮੀ ਦੇ *ਫ਼ਵਾਇਦੁਲ–ਫ਼ੁਆਦ* ਦੇ ਇਸੇ ਸਿਰਨਾਵੇਂ ਦੇ ਉਰਦੂ ਅਨੁਵਾਦ (1999, ਦਿਹਲੀ, ਉਰਦੂ ਅਕਾਦਮੀ) ਦੇ 'ਮੁਕੱਦਿਮੇ' ਵਿਚ ਇਹ ਖ਼ਿਆਲ ਪ੍ਰਗਟ ਕੀਤਾ ਹੈ ਕਿ ਔਲੀਆ ਜੀ ਨੂੰ ਕਈ ਸਤਕਾਰ–ਸੂਚਕ ਸੰਬੋਧਨਾਂ ਨਾਲ ਯਾਦ ਕੀਤਾ ਜਾਂਦਾ ਰਿਹਾ ਹੈ, ਜਿਵੇਂ 'ਮਹਬੂਬਿ–ਇਲਾਹੀ', 'ਸੁਲਤਾਨੁਲ–ਮਸ਼ਾਇਖ਼ ਤੇ 'ਨਿਜ਼ਾਮੁਲ–ਔਲੀਆ'। ਏਸ ਆਖ਼ਰੀ ਸੰਬੋਧਨ ਵਿੱਚੋਂ 'ਨਿਜ਼ਾਮੁਲ' ਉੱਡ ਗਿਆ ਤੇ ਨਿਰਾ 'ਔਲੀਆ' ਬਾਕੀ ਰਹਿ ਗਿਆ। ਮੈਨੂੰ ਇਸ ਸੁਝਾ ਨਾਲੋਂ 'ਔਲੀਆ ਸ਼ਬਦ ਦੀ ਲੋਕ–ਮੁਹਾਵਰੇ ਵਿਚ ਇਕ–ਵਚਨੀ ਵਰਤੋਂ ਵਾਲਾ ਸੁਝਾ ਵਧੇਰੇ ਮੰਨਣਜੋਗ ਲੱਗਦਾ ਹੈ।

ਆਪ ਬਾਰੇ ਇਕ ਵੱਡੀ ਵਰਣਨਜੋਗ ਗੱਲ ਇਹ ਹੈ ਕਿ ਸਮੇਂ ਦੇ ਚੋਟੀ ਦੇ ਬੁੱਧੀਮਾਨ, ਕਵੀ ਤੇ ਲੇਖਕ ਆਪ ਦੇ ਸ਼ਰਧਾਲੂ ਸਨ। ਮੱਧ–ਕਾਲ ਦੇ ਭਾਰਤੀ ਕਲਚਰ ਦਾ ਇਕ ਅਮਰ ਵਿਅਕਤੀ ਅਮੀਰ ਖ਼ੁਸਰੋ[4] ਆਪ ਦਾ ਅਨਿੰਨ ਭਗਤ ਸੀ । ਇਸੇ ਤਰ੍ਹਾਂ, ਓਦੋਂ ਦਾ ਰਾਜ–ਕਵੀ, ਅਮੀਰ ਹਸਨ ਸਿਜਜ਼ੀ[5] ਵੀ ਆਪ ਦਾ ਪਰਮ ਮੁਰੀਦ ਸੀ ।

ਹਜ਼ਰਤ ਸਾਹਿਬ ਦੀ ਸ਼ਖ਼ਸੀਅਤ ਦਾ ਇਕ ਅਦੁੱਤੀ ਪੱਖ ਇਹ ਹੈ ਕਿ ਆਪ ਨਾਲ ਦੂਰੋਂ–ਨੇੜਿਓਂ ਸੰਬੰਧ ਰੱਖਣ ਵਾਲੇ ਕਈ ਲੇਖਕਾਂ ਨੇ, ਖ਼ਾਸ ਕਰ ਕੇ ਸਮਕਾਲੀਆਂ ਨੇ, ਬਿੰਦ ਬਿੰਦ ਕੇ ਆਪ ਬਾਰੇ ਵਾਰਤਕ ਤੇ ਕਵਿਤਾ ਵਿਚ ਮੰਗਲਾਂ, ਚਰਿੱਤਰਾਂ, ਜੀਵਨੀਆਂ ਤੇ ਬਚਨਾਵਲੀਆਂ ਦੀ ਰਚਨਾ ਕੀਤੀ।

---

4. ਅੱਬੁਲ–ਹਸਨ ਯਮੀਨੁਦ–ਦੀਨ ਅਮੀਰ ਖ਼ੁਸਰੋ ਤੁਰਕ ਸੀ। ਉਸ ਦਾ ਜਨਮ ਉੱਤਰ ਪ੍ਰਦੇਸ ਦੇ ਜ਼ਿਲਾ ਏਟਾ ਦੇ, ਪਟਿਆਲੀ (ਮੋਮਿਨਪੁਰ) ਨਾਂ ਦੇ ਪਿੰਡ ਵਿਚ ਹੋਇਆ ਸੀ। ਭਾਰਤ ਦੇ ਫ਼ਾਰਸੀ ਸਾਹਿੱਤ ਦੇ ਇਤਿਹਾਸ ਵਿਚ ਅਮੀਰ ਖ਼ੁਸਰੋ ਦਾ ਬੜਾ ਆਦਰਜੋਗ ਅਸਥਾਨ ਹੈ। ਉਸ ਦੇ *ਦੀਵਾਨ* ਵਿਚ ਫ਼ਾਰਸੀ ਗ਼ਜ਼ਲਾਂ ਦੀ ਗਿਣਤੀ 1726 ਦੱਸੀ ਜਾਂਦੀ ਹੈ। (*ਅਮੀਰ ਖ਼ੁਸਰੋ* ਕ੍ਰਿਤ ਸੱਯਦ ਗ਼ੁਲਾਮ ਸਮਨਾਨੀ, ਨੈਸ਼ਨਲ ਬੁਕ ਟ੍ਰਸਟ, ਇੰਡੀਆ, ਦਿੱਲੀ, ਸਫਾ 52)। ਉਸ ਦੀਆਂ ਪ੍ਰਸਿੱਧ ਮਸਨਵੀਆਂ ਵਿੱਚੋਂ ਹਨ: ਮਤਲ'ਅ–ਉਲ *ਅਨਵਾਰ, ਮਖ਼ਜ਼ਨਿ–ਅਸਰਾਰ, ਸ਼ੀਰੀਂ–ਵ–ਖ਼ੁਸਰੋ, ਮਜਨੂੰ –ਵ–ਲੈਲਾ, ਆਈਨਾਇ–ਸਿਕੰਦਰੀ, ਹਸ਼ਤ ਬਹਿਸ਼ਤ, ਕਿਰਾਨੁਸ–ਸ'ਅਦੈਨ, ਮਿਫ਼ਤਾਹੁਲ–ਫ਼ਤੂਹ, 'ਆਸ਼ਿਕਹ, ਨੁਹ ਸਿਪਿਹਰ* ਤੇ *ਤੁਗ਼ਲਕ ਨਾਮਾ*। ਵਾਰਤਕ ਵਿਚ *ਇ'ਅਜਾਜ਼ਿ ਖ਼ੁਸਰਵੀ, ਖ਼ਜ਼ਾਇਨੁਲ–ਫ਼ਤੂਹ* ਤੇ *ਅਫ਼ਜ਼ਲੁਲ–ਫ਼ਵਾਇਦ* (?)। ਉਰਦੂ ਤੇ ਹਿੰਦੀ ਸਾਹਿੱਤ ਵਿਚ ਵੀ ਅਮੀਰ ਖ਼ੁਸਰੋ ਦਾ ਅਸਥਾਨ ਮੋਢੀਆਂ ਵਾਲਾ ਹੈ। ਭਾਰਤੀ ਸੰਗੀਤ ਦੇ ਇਤਿਹਾਸ ਵਿਚ ਖ਼ੁਸਰੋ ਨੂੰ ਮੁਜੀਰ, ਸਾਜ਼ਗਿਰੀ, ਫ਼ਰਗਾਨਾ, ਸਰਪਰਦਾ, ਜ਼ਿਲਾ, ਆਦਿ ਕਈ ਰਾਗ ਈਜਾਦ ਕਰਨ ਵਾਲਾ, ਕੱਵਾਲੀ ਦੀ ਹੁਣ ਵਾਲੀ ਸ਼ੈਲੀ ਦਾ ਜਨਮ–ਦਾਤਾ ਤੇ 'ਖ਼ਿਆਲ' ਦੀ ਕਾਢ ਕੱਢਣ ਵਾਲਾ ਸੰਗੀਤ ਸ਼ਾਸਤ੍ਰੀ ਮੰਨਿਆ ਜਾਂਦਾ ਹੈ । *ਅਖ਼ਬਾਰੁਲ–ਅਖ਼ਯਾਰ* ਅਨੁਸਾਰ ਅਮੀਰ ਖ਼ੁਸਰੋ ਦੀ ਮ੍ਰਿਤੂ 18 ਸ਼ੱਵਾਲ, 725 ਹਿ./1325 ਈ. ਨੂੰ ਹੋਈ।

5. *ਫ਼ਵਾਇਦੁਲ–ਫ਼ੁਆਦ* ਤੋਂ ਇਲਾਵਾ ਫ਼ਾਰਸੀ ਵਿਚ ਅਮੀਰ ਹਸਨ ਅਲਾਇ ਸਿਜਜ਼ੀ ਦੀਆਂ ਗ਼ਜ਼ਲਾਂ ਤੇ ਗਿਆਸੁਦ–ਦੀਨ ਬਲਬਨ, ਆਦਿ ਦੀ ਉਸਤਤ ਵਿਚ ਲਿਖੇ ਕਸੀਦੇ ਹਨ, ਜੋ ਦੀਵਾਨ ਦੀ ਸੂਰਤ ਵਿਚ ਪ੍ਰਾਪਤ ਹਨ। ਮੁਫ਼ਤੀ ਗ਼ੁਲਾਮ ਸਰਵਰ, ਕਰਤਾ *ਖ਼ਜ਼ੀਨਾਤੁਲ–ਅਸਫ਼ੀਅਹ* ਅਨੁਸਾਰ 72 ਸਾਲ ਦੀ ਉਮਰ ਵਿਚ ਹਸਨ ਨੇ ਖ਼੍ਵਾਜਾ ਨਿਜ਼ਾਮੁਦ–ਦੀਨ ਔਲੀਆਂ ਦੀ ਮੁਰੀਦੀ ਧਾਰਨ ਕੀਤੀ (ਸਫ਼ਾ 330)। ਜੀਵਨ ਦੇ ਅੰਤਲੇ ਦਿਨਾਂ ਵਿਚ ਸੁਲਤਾਨ ਮੁਹੰਮਦ ਤੁਗ਼ਲਕ ਦੇ ਨਾਲ ਦੇਵਗਿਰ (ਦੌਲਤ ਆਬਾਦ; ਮਾਹਰਾਸ਼ਟ੍ਰ) ਜਾਣਾ ਪਿਆ। ਉਨ੍ਹਾਂ ਦੀ ਮ੍ਰਿਤੂ 736 ਹਿ./1335–36 ਈ. ਵਿਚ ਓਥੇ ਹੀ ਹੋਈ।

ਇਨ੍ਹਾਂ ਵਿੱਚੋਂ ਇਕ, ਭਵਿੱਖ ਲਈ ਪੂਰਨੇ ਪਾਉਣ ਵਾਲੀ, ਵਿਸ਼ੇ–ਵਿਉਂਤ ਤੇ ਸ਼ੈਲੀ ਦੀ ਇਕ ਨਵੀਂ ਰੂੜ੍ਹੀ ਜਾਂ ਟਕਸਾਲ ਸਥਾਪਿਤ ਕਰਨ ਵਾਲੀ ਕਿਤਾਬ ਸੀ *ਫ਼ਵਾਇਦੁਲ–ਫ਼ੁਆਦ* ।[6]

ਇਸ ਕਿਤਾਬ ਦਾ ਕਰਤਾ, ਅਮੀਰ ਹਸਨ ਸਿਜਜ਼ੀ, ਪੁਰਾਣੀ ਦਿੱਲੀ ਦਾ ਵਸਨੀਕ ਸੀ। ਉਹ ਫ਼ਾਰਸੀ ਦਾ ਮੰਨਿਆ ਹੋਇਆ ਸ਼ਾਇਰ ਸੀ ਤੇ ਸਰਕਾਰੀ ਨੌਕਰੀ ਕਰਦਾ ਸੀ।

ਦਿੱਲੀ ਵਿਚ ਜਿੱਥੇ ਅੱਜਕਲ 'ਨਿਜ਼ਾਮੁਦ–ਦੀਨ ਔਲੀਆ' ਨਾਂ ਦੀ ਵਸਤੀ ਹੈ, ਉਸ ਤੋਂ ਕੁੱਝ ਦੂਰ ਜਮਨਾ ਵੱਲ ਔਲੀਆ ਜੀ ਦੀ ਦਰਗਾਹ ਹੁੰਦੀ ਸੀ। ਉਸ ਵੇਲੇ ਇਸ ਇਲਾਕੇ ਦਾ ਨਾਂ 'ਗ਼ਿਆਸਪੁਰ' ਸੀ ।

ਅਮੀਰ ਹਸਨ ਆਪਣੇ ਪੀਰ ਦੇ ਦਰਸ਼ਨਾਂ ਵਾਸਤੇ ਤੇ ਆਪ ਨਾਲ ਬਚਨ–ਬਿਲਾਸ ਦਾ ਲਾਭ ਉਠਾਉਣ ਲਈ, ਸਮੇਂ ਸਮੇਂ, ਇਸ ਦਰਗਾਹ ਵਿਚ ਆਪ ਦੀ ਹਾਜ਼ਰੀ ਭਰਿਆ ਕਰਦਾ ਸੀ।

ਔਲੀਆ ਜੀ ਨੂੰ, ਹਰ ਰੋਜ਼, ਪਰਮਾਰਥਕ, ਧਾਰਮਿਕ ਤੇ ਸਦਾਚਾਰਕ ਵਿਸ਼ਿਆਂ ਉੱਤੇ ਆਪਣੇ ਵਿਚਾਰ ਸੰਗਤ ਨਾਲ ਸਾਂਝੇ ਕਰਨ ਦਾ ਸ਼ੌਕ ਸੀ।

ਮਹਾਪੁਰਖਾਂ ਦੀਆਂ ਨਿੱਕੀਆਂ ਨਿੱਕੀਆਂ ਸਾਖੀਆਂ ਸੁਣਾ ਕੇ ਆਪਣੀ ਸਿੱਖਿਆਂ ਨੂੰ ਰਸੀਲਾ ਤੇ ਪ੍ਰਮਾਣਿਕ ਬਣਾਉਣ ਦੀ ਆਪ ਕੋਲ ਬੜੀ ਪਿਆਰੀ ਜਾਚ ਸੀ।

ਸਿੱਖਿਆ ਵਜੋਂ, ਗੱਲਾਂ ਗੱਲਾਂ ਵਿਚ, ਆਪ ਹਜ਼ਰਤ ਮੁਹੱਮਦ ਸਾਹਿਬ, ਉਨ੍ਹਾਂ ਦੇ ਖ਼ਲੀਫ਼ਿਆਂ, ਪ੍ਰਸਿੱਧ ਸੂਫ਼ੀਆਂ ਤੇ ਹੋਰ ਸਿੱਧ–ਪੁਰਖਾਂ ਦੀਆਂ ਗੱਲਾਂ ਦੇ ਨਾਲ ਨਾਲ, ਆਪਣੇ ਮੁਰਸ਼ਦ ਸ਼ੈਖ਼ ਫ਼ਰੀਦੁਦ–ਦੀਨ (ਬਾਬਾ ਫ਼ਰੀਦ), ਦਾਦਾ–ਮੁਰਸ਼ਦ ਸ਼ੈਖ ਕੁਤਬੁਦ–ਦੀਨ ਬਖ਼ਤਯਾਰ ਕਾਕੀ ਤੇ ਪੜਦਾਦਾ–ਮੁਰਸ਼ਦ

---

6. 'ਅਰਬੀ ਭਾਸ਼ਾ ਦਾ ਸ਼ਬਦ 'ਫ਼ਵਾਇਦ', ਬਹੁ–ਵਚਨ ਹੈ 'ਫ਼ਾਇਦਤ' ਜਾਂ 'ਫ਼ਾਇਦਹ' ਦਾ, ਜਿਸ ਦੇ ਅਰਥ ਹਨ—ਲਾਭ; 'ਫ਼ੁਵਾਦ', ਜਿਸ ਨੂੰ 'ਫ਼ੁਆਦ' ਉਚਾਰਿਆ ਜਾਂਦਾ ਹੈ, ਦੇ ਅਰਥ ਹਨ–ਦਿਲ, ਮਨ, ਆਤਮਾ; ਸੋ *ਫ਼ਵਾਇਦੁਲ–ਫ਼ੁਆਦ* ਦੇ ਅਰਥ ਹੋਏ 'ਹਿਰਦੇ ਜਾਂ ਦਿਲ ਲਈ ਫ਼ਾਇਦੇ'। ਅਸੀਂ ਆਪਣੇ ਅਨੁਵਾਦ ਦਾ ਨਾਂ ਰੱਖ ਲਿਆ ਹੈ *'ਦਿਲਾਂ ਲਈ ਰਾਹਤ'* । ਅਸੀਂ ਇਸ ਕਿਤਾਬ ਦੇ ਹਵਾਲਿਆਂ ਲਈ ਨਵਲੱਕਿਸ਼ੋਰ ਪ੍ਰੈਸ (ਲਖਨਊ) ਦੀ ਸਤੰਬਰ, 1894 ਈ. ਵਿਚ ਛਪੀ *ਫ਼ਵਾਇਦੁਲ–ਫ਼ੁਆਦ* (ਫ਼ਾਰਸੀ) ਦੀ ਤੀਜੀ ਛਾਪ ਵਰਤੀ ਹੈ।

ਸ਼ੈਖ਼ ਮੁਈਨੁਦ-ਦੀਨ ਚਿਸ਼ਤੀ, ਅਜਮੇਰੀ ਦੇ ਪ੍ਰਸੰਗ ਵੀ ਸੁਣਾਉਂਦੇ ਹੁੰਦੇ ਸਨ।

ਹਜ਼ਰਤ ਨਿਜ਼ਾਮੁਦ-ਦੀਨ ਦੇ ਮੁਰਸ਼ਦ ਬਾਬਾ ਫ਼ਰੀਦ ਆਪਣੀ ਸੁਭਾਸ਼ਤਾ ਤੇ ਅਧਿਆਪਨ ਦੀ ਕੁਸ਼ਲਤਾ ਕਰਕੇ ਦੂਰ ਦੂਰ ਤਕ ਜਾਣੇ ਜਾਂਦੇ ਸਨ।[7] ਮਾਲੂਮ ਹੁੰਦਾ ਹੈ ਕਿ ਹਜ਼ਰਤ ਨਿਜ਼ਾਮੁਦ-ਦੀਨ ਨੇ ਆਪਣੇ ਮੁਰਸ਼ਦ ਦੇ ਇਹ ਗੁਣ, ਚੰਗੀ ਤਰ੍ਹਾਂ ਪੱਲੇ ਬੰਨ੍ਹ ਲਏ ਸਨ। ਆਪ ਦਾ ਕਥਾ-ਵਾਰਤਾ ਦਾ ਢੰਗ ਨਿਰਸੰਦੇਹ ਸਰੋਤਿਆਂ ਨੂੰ ਕੀਲ ਕੇ ਬਹਾ ਲੈਂਦਾ ਹੋਵੇਗਾ।

ਹਸਨ ਸਿਜਜ਼ੀ ਦੇ ਕਵੀ-ਮਨ ਉੱਤੇ ਤਾਂ ਆਪ ਦੇ ਬਚਨਾਂ ਨੇ ਟੂਣਾ ਕੀਤਾ ਪ੍ਰਤੀਤ ਹੁੰਦਾ ਹੈ; ਨਹੀਂ ਤਾਂ ਉਸ ਨੂੰ ਆਪ ਦੇ ਬਚਨ ਸਦਾ ਲਈ ਸਾਂਭਣ ਦਾ ਖ਼ਿਆਲ ਕਿਵੇਂ ਫੁਰਦਾ?

ਪਹਿਲੀ ਗੋਸ਼ਟ ਦੀ ਭੂਮਿਕਾ ਵਜੋਂ ਲਿਖੇ ਕੁੱਝ ਸ਼ਬਦਾਂ ਵਿਚ ਲੇਖਕ ਆਪਣੀ ਕਿਤਾਬ ਦੇ ਸਿਰਲੇਖ ਬਾਰੇ ਇਉਂ ਲਿਖਦਾ ਹੈ, ''...ਅਤੇ ਕਿਉਂਕਿ ਇਸ ਸੰਗ੍ਰਹਿ ਨਾਲ ਦਰਦਮੰਦਾਂ ਦਿਆਂ ਦਿਲਾਂ ਨੂੰ ਬੜੇ ਫ਼ਾਇਦੇ ਪਹੁੰਚਣਗੇ ਇਸ ਲਈ ਮੈਂ ਇਸ ਦਾ ਨਾਂ *ਫ਼ਵਾਇਦੁਲ-ਫ਼ੁਆਦ* (ਦਿਲਾਂ ਲਈ ਫ਼ਾਇਦੇ) ਰੱਖ ਦਿੱਤਾ ਹੈ।''

ਪੁਸਤਕ ਦੇ ਪਹਿਲੇ ਭਾਗ ਦੀ ਅਠਾਈਵੀਂ ਗੋਸ਼ਟ ਵਿਚ, ਲੇਖਕ ਨੇ ਆਪਣੀ ਕਿਤਾਬ ਦੀ ਉਤਪੱਤੀ ਬਾਰੇ ਫੇਰ ਜੋ ਸੂਚਨਾ ਕੁੱਝ ਵਿਸਤਾਰ ਨਾਲ ਦਿੱਤੀ ਹੈ, ਉਸ ਦਾ ਖੁੱਲ੍ਹਾ ਅਨੁਵਾਦ ਇਉਂ ਹੈ :

...ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ...

ਦਾਸ ਨੇ ਕਿਹਾ ਕਿ ਵਰ੍ਹੇ ਤੋਂ ਕੁੱਝ ਉੱਪਰ ਹੀ ਹੋ ਗਿਆ ਹੈ ਆਪ ਦੀ ਬੰਦਗੀ ਵਿਚ ਬੱਝਿਆਂ ਤੇ ਜਦ ਵੀ ਆਪ ਦੇ ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ, ਆਪ ਦੀ ਮੋਤੀ ਕੇਰਨ ਵਾਲੀ

---

7. *ਫ਼ਵਾਇਦੁਲ ਫ਼ੁਆਦ* ਦੀ 12 ਜਮਾਦਿਲ-ਆਖ਼ਿਰ, 711 ਹਿ./26 ਅਕਤੂਬਰ 1311 ਈ. ਦੀ ਗੋਸ਼ਟ ਵਿਚ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਫ਼ਰਮਾਉਂਦੇ ਹਨ : ''ਮੈਂ *ਅਵਾਰਿਫ਼* [ਸ਼ੈਖ ਸ਼ਿਹਾਬੁਦ-ਦੀਨ ਉਮਰ ਸੁਹਰਵਰਦੀ (1147-1234 ਈ.) ਕ੍ਰਿਤ ਸੂਫੀਵਾਦ ਦੀ ਪ੍ਰਮਾਣਿਕ ਕਿਤਾਬ *ਅਵਾਰਿਫ਼ੁਲ-ਮਆਰਿਫ਼*] ਦੇ ਪੰਜ ਅਧਿਆਇ ਵੱਡੇ ਸ਼ੈਖ਼ ਫ਼ਰੀਦੁਦ-ਦੀਨ ਦੀ ਹਜ਼ੂਰੀ ਵਿੱਚ ਪੜ੍ਹੇ ਸਨ। ਫ਼ੇਰ ਫ਼ਰਮਾਇਆ ''ਕਿਆ ਬਿਆਨ ਸੀ ਉਨ੍ਹਾਂ ਦਾ ! ਉਸ ਤਰ੍ਹਾਂ ਦੀ [ਸੁਭਾਸ਼ਤਾ] ਕਦੀ ਕਿਸੇ ਹੋਰ ਪਾਸੋਂ ਸੁਣਨ ਵਿਚ ਨਹੀਂ ਆਈ।''

ਰਸਨਾ ਤੋਂ ਲਾਭਦਾਇਕ ਬਚਨ ਸੁਣਦਾ ਰਿਹਾ ਹਾਂ—ਕਦੀ ਵ'ਅਜ਼, ਕਦੀ ਨਸੀਹਤ, ਕਦੀ ਬੰਦਗੀ ਦੀ ਪ੍ਰੇਰਨਾ ਅਤੇ ਕਦੀ ਸ਼ੈਖ਼ਾਂ ਦੀਆਂ ਸਾਖੀਆਂ ਤੇ ਕਦੀ ਉਨ੍ਹਾਂ ਦੇ ਚਰਿੱਤਰ ... ਆਪ ਦੇ ਅੰਮ੍ਰਿਤ ਬਚਨਾਂ ਤੋਂ ਵਧੇਰੇ ਲਾਭਕਾਰੀ ਹੋਰ ਕੋਈ ਰਚਨਾ ਹੋ ਨਹੀਂ ਸਕਦੀ, ਇਸ ਲਈ, ਦਾਸ ਨੇ ਹਜ਼ੂਰ ਦੇ ਬਚਨ, ਜਿਉਂ ਦੇ ਤਿਉਂ ਸੰਭਾਲਣ ਦਾ ਜਤਨ ਕੀਤਾ ਹੈ, ਪਰ ਅੱਜ ਤਕ ਇਸ ਦਾ ਧੂੰ ਕਿਸੇ ਪਾਸ ਨਹੀਂ ਸੀ ਕੱਢਿਆ । ਹੁਣ ਆਪ ਜਿਵੇਂ ਚਾਹੋ ਦਾਸ ਨੂੰ ਹੁਕਮ ਕਰ ਦਿਓ। ਦਾਸ ਆਪ ਦੀ ਆਗਿਆ ਦੀ ਉਡੀਕ ਵਿਚ ਹੈ।

ਇਹ ਸੁਣ ਕੇ ਖ਼੍ਵਾਜਾ ਸਾਹਿਬ ਨੇ ਫ਼ਰਮਾਇਆ ਕਿ ਜਦੋਂ ਮੈਂ ਇਸਲਾਮ ਦੇ ਸ਼ੈਖ਼, ਸ਼ੈਖ਼ ਫ਼ਰੀਦੁਦ–ਦੀਨ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਆਪ ਦੇ ਮੁਖਾਰਬਿੰਦ ਤੋਂ ਨਿਕਲਦੇ ਹਰ ਸ਼ਬਦ ਨੂੰ ਅੰਕਿਤ ਕਰਨ ਦਾ ਮਨ ਬਣਾਇਆ ਸੀ । ਆਪ ਦੇ ਪਹਿਲੇ ਸ਼ਬਦ, ਜੋ ਪਹਿਲੇ ਦਿਨ ਮੇਰੇ ਕੰਨਾਂ ਵਿਚ ਪਏ, ਇਹ ਸਨ :–

ਐ ਆਤਿਸ਼ਿ ਫ਼ਿਰਾਕਤ, ਦਿਲਹਾ ਕਬਾਬ ਕਰਦਹ<br>
ਸੈਲਾਬਿ ਇਸ਼ਤਿਆਕਤ ਜਾਂਹਾ ਖ਼ਰਾਬ ਕਰਦਹ ।

(ਹੇ ਪਿਆਰੇ ! ਤੇਰੇ ਵਿਛੋੜੇ ਦੀ ਅੱਗ ਨੇ ਦਿਲਾਂ ਨੂੰ ਲੂਹ ਘੱਤਿਆ ਹੈ ਤੇ ਤੇਰੇ ਪਿਆਰ ਦੇ ਹੜ੍ਹ ਨੇ ਰੂਹਾਂ ਨੂੰ ਉਜਾੜਿਆ ਪਿਆ ਹੈ)

...ਉਸ ਦਿਨ ਤੋਂ ਪਿੱਛੋਂ ਮੈਂ ਬਾਬਾ ਫ਼ਰੀਦ ਜੀ ਪਾਸੋਂ ਜੋ ਵੀ ਲਫ਼ਜ਼ ਸੁਣਦਾ, ਡੇਰੇ ਵਿਚ ਆ ਕੇ ਲਿਖ ਲੈਂਦਾ । ਕੁੱਝ ਦਿਨ ਪਿੱਛੋਂ ਬਾਬਾ ਜੀ ਨੂੰ ਇਸ ਦੀ ਸੂਹ ਮਿਲ ਗਈ; ਫੇਰ ਤਾਂ ਹਰ ਗੱਲ ਮੈਨੂੰ ਸੁਣਾ ਕੇ ਕਰਦੇ । ਏਥੋਂ ਤਕ ਕਿ ਜਦੋਂ ਮੈਂ ਗ਼ੈਰ–ਹਾਜ਼ਰ ਹੁੰਦਾ ਤਾਂ ਮੇਰੇ ਆਉਣ ਉੱਤੇ ਮੇਰੇ ਪਿੱਛੋਂ ਕੀਤੀ ਗੱਲ ਫੇਰ ਦੁਹਰਾ ਦੇਂਦੇ ।

ਉਪਰੰਤ, ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਕ ਕਰਾਮਾਤ ਵਾਪਰੀ। ਉਨ੍ਹਾਂ ਦਿਨਾਂ ਵਿਚ ਹੀ ਕੋਈ ਸੱਜਨ ਸਫ਼ੈਦ ਕਾਗ਼ਜ਼ਾਂ ਦੀ ਇਕ ਜਿਲਦ ਵਾਲੀ ਸੈਂਚੀ ਮੈਨੂੰ ਫੜਾ ਗਿਆ। ਮੈਂ ਉਹ ਸਾਂਭ ਲਈ ਤੇ ਉਸ ਵਿਚ ਸ਼ੈਖ਼ ਸਾਹਿਬ ਦੇ

ਸਾਰੇ ਬਚਨ ਉਤਾਰ ਲਏ। ਸਭ ਤੋਂ ਉੱਪਰ ਲਿਖਿਆ: 'ਸੁਬਹਾਨੱਲਾਹਿ ਵਲ–ਹਮਦੁਲਿੱਲਾਹ ਵਲਾ...' (ਹੇ ਅੱਲਾਹ ਤੂੰ ਧੰਨ ਹੈਂ', ਸਾਰੀ ਸੋਭਾ ਤੇਰੀ ਹੈ ; ਅੱਲਾਹ ਤੋਂ ਬਿਨਾਂ ਕੋਈ ਹੋਰ ਅੱਲਾਹ ਨਹੀਂ ਹੈ ; ਅੱਲਾਹ ਮਹਾ ਮਹਾਨ ਹੈ ...)। ਇਸ ਤੋਂ ਪਿੱਛੋਂ ਜੋ ਜੋ ਬਚਨ ਸ਼ੈਖ਼ ਸਾਹਿਬ ਪਾਸੋਂ ਸੁਣੇ ਸਨ, ਲਿਖੇ। ਉਹ ਸੈਂਚੀ ਹੁਣ ਤਕ ਮੇਰੇ ਕੋਲ ਪਈ ਹੈ।

ਇਹ ਕਹਿ ਕੇ ਆਪ ਨੇ ਮੈਨੂੰ ਪੁੱਛਿਆ, ''ਤੂੰ ਉਹ ਕਾਗ਼ਜ਼ ਨਾਲ ਲਿਆਇਐਂ?''

ਮੈਂ ਛੇ ਤਾਅ ਜੋ ਲਿਖੇ ਜਾ ਚੁੱਕੇ ਸਨ, ਹਜ਼ਰਤ ਸਾਹਿਬ ਦੀ ਪਵਿੱਤਰ ਸੇਵਾ ਵਿਚ ਪੇਸ਼ ਕਰ ਦਿੱਤੇ। ਆਪ ਨੇ ਉਨ੍ਹਾਂ ਨੂੰ ਪੜ੍ਹਨ ਦਾ ਮਾਣ ਬਖ਼ਸ਼ਿਆ ਤੇ [ਲਿਖਤ] ਪਸੰਦ ਫ਼ਰਮਾਈ। ਕਹਿਣ ਲੱਗੇ, ''ਵਾਹਵਾ ਲਿਖਿਆ ਈ'' ਅਤੇ ਜਿਉਂ ਜਿਉਂ ਪੜ੍ਹਦੇ ਜਾਂਦੇ ''ਵਾਹ, ਵਾਹ'' ਫ਼ਰਮਾਉਂਦੇ ਜਾਂਦੇ। ਮੈਂ ਇਕ ਦੋ ਥਾਵਾਂ ਖ਼ਾਲੀ ਛੱਡੀਆਂ ਹੋਈਆਂ ਸਨ। ਆਪ ਨੇ ਪੁੱਛਿਆ, ''ਇਹ ਥਾਵਾਂ ਖ਼ਾਲੀ ਕਿਉਂ ਛੱਡੀਆਂ ਨੇ?'' ਮੈਂ ਬੇਨਤੀ ਕੀਤੀ ਕਿ ਛੱਡੇ ਹੋਏ ਬਚਨ ਦਾ ਚੰਗੀ ਤਰ੍ਹਾਂ ਪਤਾ ਨਹੀਂ ਸੀ ਲੱਗਾ। ਆਪ ਨੇ ਅਪਾਰ ਦਿਆਲਤਾ ਨਾਲ ਹਰ ਅਧੂਰੀ ਗੱਲ ਨੂੰ ਪੂਰਾ ਕਰਵਾ ਦਿੱਤਾ ... (ਸਨਿੱਚਰਵਾਰ, 18 ਸ਼ੱਵਾਲ, 708 ਹਿ./30 ਮਾਰਚ, 1309 ਈ. ਦੀ ਬੈਠਕ ਵਿੱਚੋਂ)।

ਵੀਰਵਾਰ ਰਮਜ਼ਾਨ ਦੀ ਪੰਦਰਾਂ, ਸੰਨ 716 ਹਿ./ 1 ਦਸੰਬਰ, 1316 ਈ. ਦੀ ਗੋਸ਼ਟ ਫੇਰ ਇਨ੍ਹਾਂ ਸ਼ਬਦਾਂ ਨਾਲ ਆਰੰਭ ਹੁੰਦੀ ਹੈ :

ਦਾਸ ਨੂੰ ਪੁੱਛਣ ਲੱਗੇ, ''ਜੋ ਕੁੱਝ ਮੇਰੇ ਪਾਸੋਂ ਸੁਣਦਾ ਹੈਂ, ਹੂ–ਬ–ਹੂ ਲਿਖ ਲੈਂਦਾ ਹੈਂ?''

ਮੈਂ ਕਿਹਾ, ''ਜੀ ਹਾਂ, ਲਿਖ ਲੈਂਦਾ ਹਾਂ।''

ਆਪ ਦੀ ਸ਼ੁਭ ਰਸਨਾ ਨੇ ਫ਼ਰਮਾਇਆ, ''ਇਸ ਤਰ੍ਹਾਂ ਚੇਤੇ ਰਹਿ ਜਾਣਾ ਬੜੀ ਹੈਰਾਨੀ ਦੀ ਗੱਲ ਹੈ।''

ਬੰਦੇ ਨੇ ਅਰਜ਼ ਕੀਤੀ, ''ਜੀ, ਸਭ ਕੁੱਝ ਹੀ ਚੇਤੇ ਰਹਿ ਜਾਂਦਾ ਹੈ ਤੇ ਜਿੱਥੇ ਕਿਤੇ ਚੇਤੇ ਨਹੀਂ ਰਿਹਾ ਹੁੰਦਾ ਤੇ ਇੰਨ–ਬਿੰਨ ਨਹੀਂ

ਲਿਖਿਆ ਜਾ ਸਕਦਾ, ਓਥੇ ਥਾਂ ਖ਼ਾਲੀ ਛੱਡ ਦੇਂਦਾ ਹਾਂ ਬਈ ਸ਼ਾਇਦ ਅਗਲੀ ਬੈਠਕ ਵਿਚ ਫੇਰ ਗੱਲ ਕੰਨੀਂ ਪੈ ਜਾਏ ਤੇ ਮੈਂ ਲਿਖ ਲਵਾਂ ...''

ਹਸਨ ਸਾਹਿਬ ਦੇ ਇਨ੍ਹਾਂ ਬਿਆਨਾਂ ਤੋਂ ਸਪਸ਼ਟ ਹੈ ਕਿ ਲੇਖਕ ਨੇ ਸ਼ੈਖ਼ ਨਿਜ਼ਾਮੁਦ–ਦੀਨ ਔਲੀਆ ਪਾਸੋਂ ਜੋ ਕੁੱਝ ਆਪਣੇ ਕੰਨੀਂ ਸੁਣਿਆ ਜਾਂ ਅੱਖੀਂ ਵੇਖਿਆ ਉਸੇ ਨੂੰ ਹੀ *ਫ਼ਵਾਇਦ* ਵਿਚ ਦਰਜ ਕੀਤਾ । ਤਕਰੀਬਨ ਹਰ ਬੈਠਕ ਦਾ ਵਾਰ, ਮਿਤੀ ਤੇ ਸੰਨ, ਬੈਠਕ ਦੇ ਮੁੱਢ ਵਿਚ ਦਿੱਤਾ ਹੋਇਆ ਹੈ, ਜਿਵੇਂ ਡਾਇਰੀਆਂ ਵਿਚ ਦਿੱਤਾ ਹੁੰਦਾ ਹੈ।

ਕਿਤਾਬ ਦੇ ਕੁੱਲ ਪੰਜ ਭਾਗ ਹਨ। ਪਹਿਲੇ ਭਾਗ ਵਿਚ ਐਤਵਾਰ 3, ਸ਼ਅਬਾਨ, ਸੰਨ 707 ਹਿ./27 ਜਨਵਰੀ, 1308 ਈ. ਤੋਂ ਸੋਮਵਾਰ, 29 ਜ਼ਿਲਹਿੱਜ, 709 ਹਿ./18 ਜੂਨ, 1309 ਈ. ਤਕ ਦੀਆਂ 34 ਬੈਠਕਾਂ ਦਾ ਹਾਲ ਦਰਜ ਹੈ । ਦੂਜੇ ਭਾਗ ਵਿਚ ਬੁੱਧਵਾਰ, 29 ਸ਼ੱਵਾਲ, 709 ਹਿ./ਪਹਿਲੀ ਅਪ੍ਰੈਲ, 1310 ਈ. ਤੋਂ ਸਨਿੱਚਰਵਾਰ, 13 ਸ਼ੱਵਾਲ, 712 ਹਿ./11 ਫ਼ਰਵਰੀ, 1313 ਈ. ਤਕ ਦੀਆਂ 38 ਬੈਠਕਾਂ ਦਾ; ਤੀਜੇ ਵਿਚ ਬੁੱਧਵਾਰ, 27 ਜ਼ਿਲ–ਕ'ਅਦਹ, 712 ਹਿ./26 ਮਾਰਚ, 1313 ਈ. ਤੋਂ ਸੋਮਵਾਰ, 21 ਜ਼ਿਲ–ਹਿੱਜ, 713 ਹਿ./8 ਅਪ੍ਰੈਲ, 1314 ਈ. ਤਕ ਦੀਆਂ 17 ਬੈਠਕਾਂ ਦਾ ; ਚੌਥੇ ਵਿਚ ਬੁੱਧਵਾਰ, 24 ਮੁਹੱਰਮ, 714 ਹਿ. /10 ਮਈ, 1314 ਈ. ਤੋਂ ਸੋਮਵਾਰ, 3 ਰਜਬ, 719 ਹਿ. /23 ਅਗਸਤ, 1319 ਈ. ਤਕ ਦੀਆਂ 67 ਬੈਠਕਾਂ ਦਾ ਤੇ ਪੰਜਵੇਂ ਵਿਚ ਐਤਵਾਰ, 21 ਸ਼'ਅਬਾਨ, 719 ਹਿ. /7 ਅਕਤੂਬਰ, 1319 ਈ. ਤੋਂ ਸੋਮਵਾਰ, 20 ਸ਼'ਅਬਾਨ, 722 ਹਿ./ਪਹਿਲੀ ਸਤੰਬਰ 1322 ਈ. ਤਕ ਦੀਆਂ 32 ਬੈਠਕਾਂ ਦਾ ਵੇਰਵਾ ਪ੍ਰਾਪਤ ਹੈ । ਇਸ ਤਰ੍ਹਾਂ, *ਫ਼ਵਾਇਦੁਲ–ਫ਼ੁਆਦ* ਵਿਚ ਅਮੀਰ ਹਸਨ ਦੀਆਂ ਹਜ਼ਰਤ ਨਿਜ਼ਾਮੁਦ–ਦੀਨ ਔਲੀਆ ਨਾਲ 188 ਮੁਲਾਕਾਤਾਂ ਵਿੱਚ ਜੋ ਕੁੱਝ ਵਾਪਰਿਆ ਉਹ ਕਲਮਬੰਦ ਕੀਤਾ ਹੋਇਆ ਹੈ। ਇਹ ਗੋਸ਼ਟਾਂ ਤਕਰੀਬਨ 15 ਸਾਲ ਦੇ ਸਮੇਂ ਵਿਚ ਹੋਈਆਂ।

ਲੇਖਕ ਆਪਣੇ ਵੱਲੋਂ ਕਿਸੇ ਗੱਲ ਉੱਤੇ ਮੁਲੰਮਾ ਨਹੀਂ ਚਾੜ੍ਹਦਾ। ਉਸ ਦਾ ਵੱਡਾ ਫ਼ਿਕਰ ਆਪਣੇ ਮੁਰਸ਼ਦ ਦੀ ਗੱਲ–ਬਾਤ ਨੂੰ ਜਿਉਂ ਦੀ ਤਿਉਂ ਸਾਂਭਣ ਦਾ ਹੈ, ਨਾ ਕਿ ਆਪਣੇ ਆਪ ਨੂੰ ਜਾਂ ਆਪਣੇ ਪੂਜ ਨੂੰ ਆਪਣੀ ਮਨ–ਭਾਉਂਦੀ ਮੁਦਰਾ ਵਿਚ ਪੇਸ਼ ਕਰਨ ਦਾ। ਕਿਤਾਬ ਕੀ ਹੈ? ਮਾਣੋ ਅੱਜ

ਤੋਂ ਕੋਈ ਸੱਤ ਸੌ ਵਰ੍ਹੇ ਪਹਿਲਾਂ ਦਾ ਇਕ ਟੇਪ–ਰੀਕਾਰਡ ਹੈ। ਆਵਾਜ਼, ਮੁਰਸ਼ਦ ਖ਼੍ਵਾਜਾ ਨਿਜ਼ਾਮੁਦ–ਦੀਨ ਦੀ ਤੇ ਟੇਪ–ਰੀਕਾਰਡਿੰਗ ਦੀ ਸੇਵਾ ਮੁਰੀਦ ਹਸਨ ਸਿਜਜ਼ੀ ਦੀ। ਕਿਤਾਬ ਦੇ ਹਰ ਵਾਕ ਉੱਤੇ ਲੇਖਕ ਦੀ ਆਪਣੇ ਮੁਰਸ਼ਦ ਲਈ ਅਥਾਹ ਸ਼ਰਧਾ ਦੀ ਮੁਹਰ ਲੱਗੀ ਹੋਈ ਹੈ, ਪਰ ਉਸ ਦੇ ਸਿਦਕ ਨੇ ਉਸ ਦੀ ਸੋਝੀ ਜਾਂ ਦ੍ਰਿਸ਼ਟੀ ਦੇ ਤਿੱਖੇਪਣ ਨੂੰ ਖੁੰਡਾ ਨਹੀਂ ਹੋਣ ਦਿੱਤਾ। ਕਿਤਾਬ ਦੀ ਪ੍ਰਮਾਣਿਕਤਾ ਦਾ ਇਹ ਹਾਲ ਹੈ ਕਿ ਮੂਲ ਲਿਖਤ ਵਿਚ ਹਜ਼ਰਤ ਨਿਜ਼ਾਮੁਦ–ਦੀਨ ਜੀ ਨੇ ਆਪਣੇ ਮੁਬਾਰਕ ਹੱਥਾਂ ਨਾਲ ਸੁਧਾਈ ਕੀਤੀ ਹੋਈ ਸੀ।

ਇਸ ਇੱਕੋ ਕਿਤਾਬ ਕਰਕੇ ਹਜ਼ਰਤ ਨਿਜ਼ਾਮੁਦ–ਦੀਨ ਔਲੀਆ ਦੀ ਸ਼ਖ਼ਸੀਅਤ, ਮੂਰਤ ਰੂਪ ਵਿਚ ਉੱਘੜ ਕੇ ਲੋਕਾਂ ਦੇ ਸਾਹਮਣੇ ਆ ਖੜੀ ਹੋਈ ਹੈ ਤੇ ਅੱਜ, ਸਦੀਆਂ ਲੰਘ ਜਾਣ ਦੇ ਉਪਰੰਤ ਵੀ, ਉਸੇ ਤਰ੍ਹਾਂ ਖੜੀ ਹੈ।

ਅਮੀਰ ਖ਼ੁਰਦ ਕਿਰਮਾਨੀ ਦੀ ਮਹਾਨ ਰਚਨਾ, *ਸਿਅਰੁਲ–ਔਲੀਆ*[8], *ਫ਼ਵਾਇਦ* ਤੋਂ ਪਿੱਛੋਂ ਰਚੀ ਗਈ ਸੀ। ਉਸ ਵਿਚ ਕਈ ਥਾਂ *ਫ਼ਵਾਇਦ* ਦੇ ਹਵਾਲੇ ਮੌਜੂਦ ਹਨ। ਇਹੀ ਨਹੀਂ, 1322 ਈ. ਤੋਂ ਪਿੱਛੋਂ, ਸੂਫ਼ੀ ਖੇਤਰ ਦੀ, ਖ਼ਾਸ ਕਰਕੇ ਚਿਸ਼ਤੀ ਸੂਫ਼ੀਆਂ ਦੀ ਹਰ ਕਹਿੰਦੀ–ਕਹਾਉਂਦੀ ਰਚਨਾ ਵਿੱਚੋਂ, *ਫ਼ਵਾਇਦੁਲ–ਫ਼ੁਆਦ* ਦੀ ਵਰਤੋਂ ਦਾ ਹਵਾਲਾ, ਸ਼ਾਹਦੀ ਜਾਂ ਲੁਕਵਾਂ, ਮਿਲ ਜਾਂਦਾ ਹੈ। ਹਸਨ ਦਿਹਲਵੀ ਦੇ ਮਨ ਵਿਚ ਹਜ਼ਰਤ ਨਿਜ਼ਾਮੁਦ–ਦੀਨ ਜੀ ਦੇ ਜਿਹੋ ਜਿਹੇ ਬਚਨ ਸਾਂਭਣ ਲਈ *ਫ਼ਵਾਇਦੁਲ–ਫ਼ੁਆਦ* ਤਿਆਰ ਕਰਨ ਦਾ ਫੁਰਨਾ ਫੁਰਿਆ ਹੋਵੇਗਾ, ਉਨ੍ਹਾਂ ਦੇ ਕੁੱਝ ਨਮੂਨੇ ਏਥੇ ਦੇ ਦਿੱਤੇ ਜਾਣ ਤਾਂ ਇਹ ਅਨੁਮਾਨ ਲਾਉਣਾ ਸੌਖਾ ਹੋ ਜਾਵੇਗਾ ਕਿ ਇਸ ਕਿਤਾਬ ਨੂੰ ਚਿਸ਼ਤੀ

---

8. 'ਸਿਅਰ', ਬਹੁ–ਵਚਨ ਹੈ 'ਸੀਰਤ' ਦਾ, ਜਿਸ ਦੇ ਅਰਥ ਹਨ : ਜੀਵਨ ਚਰਿੱਤਰ; ਜਿਵੇਂ ਕਿ ਅੱਗੇ ਦੱਸਿਆ ਜਾ ਚੁੱਕਾ ਹੈ, 'ਔਲੀਆ' ਬਹੁ–ਵਚਨ ਹੈ, 'ਵਲੀ' ਦਾ, ਜਿਸ ਦੇ ਅਰਥ ਹਨ: ਮਿੱਤਰ, ਸੰਤ, ਸਿੱਧ ਪੁਰਸ਼, ਅੱਲਾਹ ਦਾ ਪਿਆਰਾ ; ਸੋ *ਸਿਅਰੁਲ–ਔਲੀਆ* ਦਾ ਮਤਲਬ ਹੋਇਆ: ਵਲੀਆਂ ਦੀਆਂ ਜੀਵਨੀਆਂ ਜਾਂ ਸੰਤ–ਚਰਿੱਤਰ। ਇਹ ਚਿਸ਼ਤੀ ਸੰਪ੍ਰਦਾਇ ਤੇ ਇਸ ਦੀਆਂ ਸਾਰੀਆਂ ਪ੍ਰਸਿੱਧ ਹਸਤੀਆਂ ਬਾਰੇ ਭਰਪੂਰ ਵਾਕਫ਼ੀ ਦੇਣ ਵਾਲੀ ਰਚਨਾ ਹੈ, ਜੋ 1356 ਈ. ਤੋਂ ਕੁੱਝ ਚਿਰ ਪਿੱਛੋਂ ਮੁੱਕੀ ਪ੍ਰਤੀਤ ਹੁੰਦੀ ਹੈ। ਅਸੀਂ *ਸਿਅਰੁਲ–ਔਲੀਆ* ਦਾ ਸ਼ੰਅਬਾਨ, 1302 ਹਿ./1884 (1885) ਈ. ਵਿਚ ਮੁਹਿੱਬਿ–ਹਿੰਦ ਪ੍ਰੈਸ, ਦਿੱਲੀ ਵਿਚ ਸ੍ਰੀ ਚਿਰੰਜੀ ਲਾਲ ਦੇ ਪ੍ਰਬੰਧ ਵਿਚ ਛਪਿਆ ਫ਼ਾਰਸੀ ਸੰਸਕਰਣ ਵਰਤਿਆ ਹੈ।

ਵੀਰਵਾਰ, 15 ਮੁਹੱਰਮ, 715 ਹਿ./ 17 ਅਪ੍ਰੈਲ, 1315 ਈ. ਦੀ ਬੈਠਕ ਵਿਚ ਮੁੜ ਕੇ 'ਮਾਇਆ ਕੀ ਹੈ ਤੇ ਕੀ ਨਹੀਂ?' ਦੀ ਗੱਲ ਛਿੜਦੀ ਹੈ:

ਆਪ ਨੇ ਫ਼ਰਮਾਇਆ, ''ਇਕ ਉਹ ਹੈ ਜੋ ਵੇਖਣ ਨੂੰ ਵੀ ਮਾਇਆ ਹੈ ਤੇ ਅਸਲ ਵਿਚ ਵੀ ਮਾਇਆ ਹੈ। ਦੂਜੀ ਉਹ ਹੈ ਜੋ ਨਾ ਮਾਇਆ ਲੱਗਦੀ ਹੈ, ਨਾ ਅਸਲ ਵਿਚ ਹੈ; ਇਕ ਉਹ ਹੈ ਜੋ ਵੇਖਣ ਨੂੰ ਮਾਇਆ ਨਹੀਂ, ਪਰ ਅਸਲ ਵਿਚ ਹੈ ; ਦੂਜੇ ਉਹ ਹੈ ਜੋ ਵੇਖਣ ਨੂੰ ਭਾਵੇਂ ਮਾਇਆ ਹੈ, ਪਰ ਅਸਲ ਵਿਚ ਮਾਇਆ ਨਹੀਂ ਹੈ।''

ਉਪਰੰਤ ਫ਼ਰਮਾਇਆ : ''ਜੋ ਅੰਦਰੋਂ–ਬਾਹਰੋਂ ਮਾਇਆ ਹੈ ਉਹ ਕਿਹੜੀ ਹੈ? ਗੁਜ਼ਾਰੇ ਤੋਂ ਜੋ ਕੁੱਝ ਵੀ ਫ਼ਾਲਤੂ ਹੈ ਉਹ ਸਭ ਮਾਇਆ ਹੈ। ਜੋ ਨਾ ਬਾਹਰੋਂ ਮਾਇਆ ਹੈ ਨਾ ਅੰਦਰੋਂ, ਉਹ ਹੈ ਸਿਦਕ ਨਾਲ ਕੀਤੀ ਬੰਦਗੀ। ਜੋ ਵੇਖਣ ਨੂੰ ਤਾਂ ਮਾਇਆ ਨਹੀਂ ਲੱਗਦੀ, ਪਰ ਹੈ ਅਸਲ ਵਿਚ ਮਾਇਆ, ਉਹ ਲਾਭ ਦੀ ਪ੍ਰਾਪਤੀ ਲਈ ਕੀਤੀ ਬੰਦਗੀ ਹੈ। ਜੋ ਵੇਖਣ ਨੂੰ ਮਾਇਆ ਲੱਗਦੀ ਹੈ, ਪਰ ਅਸਲ ਵਿਚ ਹੈ ਨਹੀਂ, ਉਹ ਹੈ ਆਪਣੀ ਘਰ ਵਾਲੀ ਦੇ ਹੱਕਾਂ ਦੀ ਪੂਰਤੀ, ਅਰਥਾਤ ਘਰ ਵਾਲਿਆਂ ਦੇ ਹੱਕ ਨਿਪਟਾਉਣ ਲਈ ਉਨ੍ਹਾਂ ਦੇ ਵਿਚ ਵਿਚਰਨਾ। ਵੇਖਣ ਨੂੰ ਤਾਂ ਇਹ ਕ੍ਰਿਆ ਮਾਇਆ ਹੀ ਲੱਗੇਗੀ, ਪਰ ਅਸਲ ਵਿਚ ਹੁੰਦੀ ਨਹੀਂ।''

ਇਸ ਤਰ੍ਹਾਂ ਦੀਆਂ ਅਨੇਕ ਵਿਆਖਿਆਵਾਂ, ਸਿੱਧੀਆਂ ਜਾਂ ਕਥਾਗਤ, *ਫ਼ਵਾਇਦੁਲ–ਫ਼ੁਆਦ* ਵਿਚ ਮਿਲਦੀਆਂ ਹਨ। ਇਨ੍ਹਾਂ ਵਿੱਚੋਂ ਕੁੱਝ ਬਾਬਾ ਫ਼ਰੀਦ ਜੀ ਦੇ ਨਾਂ ਨਾਲ ਜੋੜ ਕੇ ਸੁਣਾਈਆਂ ਗਈਆਂ ਹਨ। ਇਸ ਤਰ੍ਹਾਂ ਦੇ ਹਵਾਲਿਆਂ ਕਰਕੇ ਹੀ *ਫ਼ਵਾਇਦੁਲ–ਫ਼ੁਆਦ* ਬਾਬਾ ਫ਼ਰੀਦ ਜੀ ਬਾਰੇ ਪਹਿਲੀ ਪ੍ਰਮਾਣਿਕ ਕਿਤਾਬ ਮੰਨੀ ਜਾਂਦੀ ਹੈ। ਇਸ ਵਿਚ, ਸਿੱਧੇ ਜਾਂ ਅਸਿੱਧੇ ਤੌਰ ਉੱਤੇ, ਬਾਬਾ ਜੀ ਬਾਰੇ ਜੋ ਕੁੱਝ ਪ੍ਰਾਪਤ ਹੈ, ਉਸ ਵਿੱਚੋਂ ਕੁੱਝ ਨਾ ਕੁੱਝ ਇਸ ਤੋਂ ਮਗਰੋਂ ਆਉਣ ਵਾਲੀਆਂ ਸਭ ਕਿਤਾਬਾਂ ਵਿਚ ਏਥੋਂ ਹੀ ਚੁੱਕਿਆ ਹੁੰਦਾ ਹੈ। ਮਿਸਾਲ ਵਜੋਂ, ਹੇਠ–ਲਿਖੀ ਸਾਰੀ ਸੂਚਨਾ ਦਾ ਸੋਮਾ *ਫ਼ਵਾਇਦੁਲ–ਫ਼ੁਆਦ* ਹੈ :

1) ਸ਼ੈਖ਼ ਬਹਾਉਦ–ਦੀਨ ਜ਼ਕਰੀਆ ਦੇ ਦਰਬਾਰ ਵਿਚ ਜਾਣ ਦੀ ਦਲੇਰੀ ਜਣਾ–ਖਣਾ ਨਹੀਂ ਸੀ ਕਰ ਸਕਦਾ, ਪਰ ਬਾਬਾ ਫ਼ਰੀਦ

ਦੇ ਦਰਬਾਰ ਵਿਚ ਹਰ ਕਿਸੇ ਦੀ ਰਸਾਈ ਸੰਭਵ ਸੀ ।

(15 ਸ਼'ਅਬਾਨ, 707 ਹਿ./11 ਫਰਵਰੀ, 1308 ਈ.)

2) ਆਪ ਇਸਤਰੀਆਂ ਨੂੰ ਦੀਖਿਆ (ਬੈ'ਅਤ) ਦੇ ਯੋਗ ਸਮਝਦੇ ਸਨ।

(27, ਜਮਾਦਸ-ਸਾਨੀ, 708 ਹਿ./ 17 ਦਸੰਬਰ, 1308 ਈ.)

3) ਆਪ ਆਪਣੇ ਮੁਰੀਦਾਂ ਨੂੰ ਦੁਆਵਾਂ ਯਾਦ ਕਰਵਾ ਕੇ ਤੇ ਪੜ੍ਹਵਾ ਕੇ ਖ਼ੁਸ਼ ਹੁੰਦੇ ਸਨ ਤੇ ਇਸ ਕੰਮ ਨੂੰ ਕਾਰਜ-ਸਿੱਧੀ ਦਾ ਵੱਡਾ ਸਾਧਨ ਮੰਨਦੇ ਸਨ ।

(7 ਜ਼ਿਲ-ਕ'ਅਦਹ 707 ਹਿ./1308 ਈ.; ਰਮਜ਼ਾਨ, 708 ਹਿ./1309 ਈ.; 29 ਰਜਬ, 710 ਹਿ./ 22 ਦਸੰਬਰ, 1310 ਈ.; 23 ਰਮਜ਼ਾਨ, 710 ਹਿ./13 ਫਰਵਰੀ, 1311 ਈ.; ਪਹਿਲੀ ਸਫ਼ਰ, 713 ਹਿ./28 ਮਈ, 1313 ਈ.)

4) ਆਪ ਈਸ਼ਵਰੀ ਕਿਰਪਾ ਨੂੰ ਬੰਦਗੀ ਤੋਂ ਉੱਪਰ ਦੀ ਤੇ ਜ਼ਰੂਰੀ ਸ਼ੈ ਮੰਨਦੇ ਸਨ ।

(28 ਸ਼ੱਵਾਲ, 708 ਹਿ./1309 ਈ.)

5) ਆਪ ਅੰਤਰਜਾਮੀ ਸਨ ।

(10 ਜ਼ਿਲ-ਹਿੱਜ, 709 ਹਿ./ 1310 ਈ.; 10 ਰਬੀ'ਉਲ-ਆਖ਼ਿਰ, 710 ਹਿ./6 ਸਤੰਬਰ, 1310 ਈ.; 13 ਸ਼ੱਵਾਲ 712 ਹਿ./11 ਫਰਵਰੀ, 1313 ਈ.; 20 ਰਬੀ'ਉਲ-ਅੱਵਲ 716 ਹਿ./12 ਜੂਨ, 1316 ਈ. ਤੇ 7 ਰਜਬ, 719 ਹਿ./1319 ਈ.)

6) ਆਪ ਦਾ ਜੀਵਨ ਦਰਵੇਸ਼ਾਂ ਵਾਲਾ ਤੇ ਖਾਧ-ਖ਼ੁਰਾਕ ਜੰਗਲ ਦੀ ਉਪਜ ਵਾਲੀ ਸੀ । ਆਪ ਨੂੰ ਹਰ ਚੀਜ਼ ਲੋਕਾਂ ਨਾਲ ਵੰਡ ਕੇ ਖਾਣ ਦੀ ਆਦਤ ਸੀ । ਆਪ ਦਾ ਵਰਤਾਉ ਸਭ ਨਾਲ ਇਕਸਾਰ ਤੇ ਨੀਅਤ ਗੁਪਤ-ਪ੍ਰਗਟ ਇੱਕੋ ਹੁੰਦੀ ਸੀ ।

(13 ਜਮਾਦਸ-ਅੱਵਲ, 711 ਹਿ./1311 ਈ.

7) ਬਾਬਾ ਜੀ ਦੇ ਅਧਿਆਪਨ ਵਿਚ ਏਨੀ ਮਧੁਰਤਾ ਤੇ ਮਧੁਰਤਾ ਵਿਚ ਏਨੀ ਖਿੱਚ ਹੁੰਦੀ ਸੀ ਕਿ ਸਰੋਤੇ ਸੁਆਦ ਨੂੰ ਨਿਰਵਿਘਨ ਰੱਖਣ ਲਈ ਪ੍ਰਾਣ ਤਿਆਗਣ ਦੀ ਲੋਚਾ ਕਰਨ ਲੱਗ ਪੈਂਦੇ ਸਨ ।

(12, ਜਮਾਦਸ–ਆਖ਼ਿਰ, 711 ਹਿ./26 ਅਕਤੂਬਰ, 1311 ਈ.)

8) ਕਿਸੇ ਨੇ ਬਾਬਾ ਫ਼ਰੀਦ ਜੀ ਦੇ ਨਾਂ ਇਕ ਬਾਗ਼ ਤੇ ਕੁੱਝ ਜ਼ਮੀਨ ਲਵਾਉਣ ਦੀ ਪੇਸ਼ਕਸ਼ ਕੀਤੀ ਪਰ ਉਨ੍ਹਾਂ ਨੇ ਉਹ ਸਵੀਕਾਰ ਨਾ ਕੀਤੀ। ਸੁਲਤਾਨ ਨਾਸਿਰੁਦ–ਦੀਨ ਨੇ ਚਾਰ ਪਿੰਡਾਂ ਦਾ ਪਟਾ ਭੇਟ ਕੀਤਾ ਪਰ ਆਪ ਨੇ ਉਹ ਵੀ ਮੋੜ ਦਿੱਤਾ ।

(2 ਸਫ਼ਰ, 713 ਹਿ./29 ਮਈ, 1313 ਈ.)

9) ਬਾਬਾ ਫ਼ਰੀਦ ਦੀ ਮਾਤਾ ਬੜੀ ਪਹੁੰਚੀ ਹੋਈ ਰੂਹ ਸੀ । ਉਸ ਦੇ ਆਤਮ–ਬਲ ਨਾਲ ਚੋਰ ਪਹਿਲਾਂ ਅੰਨ੍ਹਾ ਤੇ ਮਗਰੋਂ ਸੁਜਾਖਾ ਹੋ ਗਿਆ ।

(17 ਰਬੀ'ਉਲ–ਅੱਵਲ, 714 ਹਿ./1 ਜੁਲਾਈ, 1314 ਈ.)

10) ਸ਼ੈਖ਼ ਕੁਤਬੁਦ–ਦੀਨ ਨੇ ਮੌਤ ਤੋਂ ਪਹਿਲਾਂ ਵਸੀਅਤ ਕੀਤੀ ਕਿ ਮੁਰਸ਼ਦੀ ਦੀਆਂ ਸਾਰੀਆਂ ਨਿਸ਼ਾਨੀਆਂ, ਜਿਵੇਂ ਉਨ੍ਹਾਂ ਦਾ ਜਾਮਾ, ਡੰਡਾ, ਮੁਸੱਲਾ ਤੇ ਖੜਾਵਾਂ, ਸ਼ੈਖ਼ ਫ਼ਰੀਦੁਦ–ਦੀਨ ਨੂੰ ਪਹੁੰਚਾ ਦਿੱਤੀਆਂ ਜਾਣ ।

(18 ਰਬੀ'ਉਲ–ਅੱਵਲ, 718 ਹਿ./20 ਮਈ, 1318 ਈ.)

11) ਪੰਜ ਮੁਹੱਰਮ ਨੂੰ ਬਾਬਾ ਫ਼ਰੀਦ ਜੀ ਦਾ ਦੇਹੰਤ ਹੋਇਆ । ਬੇਹੋਸ਼ੀ ਤੋਂ ਜਿਸ ਵੇਲੇ ਵੀ ਹੋਸ਼ ਪਰਤਦੀ, ਪੁੱਛ ਲੈਂਦੇ ਕਿ ਮੈਂ ਸ਼ਾਮ ਦੀ ਨਮਾਜ਼ ਪੜ੍ਹੀ ਹੈ ਜਾਂ ਨਹੀਂ ? ਇਸ ਤਰ੍ਹਾਂ, ਤਕਰੀਬਨ ਬੇਹੋਸ਼ੀ ਵਿਚ ਹੀ, ਤਿੰਨ ਵਾਰੀ ਨਮਾਜ਼ ਪੜ੍ਹੀ ।

(21 ਸ਼'ਅਬਾਨ, 718 ਹਿ./1318 ਈ.)

12) ਜੋ ਕੁੱਝ ਬਾਹਰੋਂ ਆਉਂਦਾ ਸਭ ਖ਼ਰਚ ਕਰ ਦੇਂਦੇ ਸਨ । ਆਪ

ਦੀ ਕੋਈ ਜਾਇਦਾਦ ਨਹੀਂ ਸੀ । ਆਪ ਦੀ ਕਬਰ ਲਈ ਕੱਚੀਆਂ ਇੱਟਾਂ ਦੀ ਲੋੜ ਪਈ ਤਾਂ ਘਰ ਦਾ ਦਰਵਾਜ਼ਾ ਉਧੇੜਨਾ ਪਿਆ:

(25 ਮੁਹੱਰਮ, 710 ਹਿ./24 ਜੂਨ, 1310 ਈ. ਤੇ 8 ਸਫ਼ਰ, 719 ਹਿ./1319 ਈ.)

ਬਾਬਾ ਫ਼ਰੀਦ ਜੀ ਦੀ ਸ਼ਖ਼ਸੀਅਤ, ਸੁਭਾ ਤੇ ਨਿਤ ਦੇ ਵਿਹਾਰ ਬਾਰੇ ਜਿਸ ਤਰ੍ਹਾਂ ਦੀ ਨਿੱਕੀ ਨਿੱਕੀ ਸੂਚਨਾ *ਫ਼ਵਾਇਦੁਲ-ਫ਼ੁਆਦ* ਵਿੱਚੋਂ ਮਿਲਦੀ ਹੈ ਉਹ ਭਰਪੂਰ ਮਾਨਵੀ ਸੁਆਦ ਵਾਲੀ ਹੈ। ਨਮੂਨੇ ਵਜੋਂ ਵੇਖੋ, 17 ਰਬੀ'ਉਲ-ਅੱਵਲ, 710 ਹਿਜਰੀ/1310 ਈ. ਵਾਲੀ ਬੈਠਕ ਦਾ ਹਾਲ :

ਚਰਨ-ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ। ਵਾਰਤਾ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਦੇ ਜੀਵਨ ਬਾਰੇ ਤੁਰ ਪਈ ... ਫਰਮਾਇਆ, ''ਆਪ ਆਪਣਾ ਰੋਜ਼ਾ ਅਕਸਰ ਸ਼ਰਬਤ ਨਾਲ ਖੋਲ੍ਹਿਆ ਕਰਦੇ ਸਨ। ਇਕ ਪਿਆਲੇ ਵਿਚ ਸ਼ਰਬਤ ਲਿਆਇਆ ਜਾਂਦਾ ਸੀ। ਉਸ ਵਿਚ ਕਿਸ਼ਮਿਸ਼ ਦੇ ਕੁੱਝ ਦਾਣੇ ਸੁੱਟ ਲਏ ਜਾਂਦੇ। ਆਪ ਅੱਧਾ ਸ਼ਰਬਤ, ਬਲਕਿ ਦੋ ਤਿਹਾਈ ਹਾਜ਼ਰ ਸੰਗਤ ਵਿਚ ਵੰਡ ਦੇਂਦੇ... ਇਕ ਤਿਹਾਈ ਦੇ ਕਰੀਬ, ਜੋ ਬਚਿਆ ਹੁੰਦਾ, ਉਹ ਆਪ ਪੀਂਦੇ ਤੇ ਇਸ ਬਕਾਏ ਵਿੱਚੋਂ ਵੀ ਜਿਨ੍ਹਾਂ ਨੂੰ ਆਪ ਚਾਹੁੰਦੇ ਜਾਂ ਜਿਨ੍ਹਾਂ ਦੇ ਭਾਗਾਂ ਵਿਚ ਹੁੰਦਾ, ਕੁੱਝ ਹਿੱਸਾ ਬਖ਼ਸ਼ ਦੇਂਦੇ। ਉਪਰੰਤ, ਸ਼ਾਮ ਦੀ ਨਮਾਜ਼ ਤੋਂ ਪਹਿਲਾਂ ਦੋ ਚੋਪੜੀਆਂ ਰੋਟੀਆਂ ਲਿਆਂਦੀਆਂ ਜਾਂਦੀਆਂ। ਦੋਵੇਂ ਇਕ ਸੇਰ[9] ਤੋਂ ਕੁੱਝ ਘੱਟ ਹੀ ਹੁੰਦੀਆਂ ਸਨ। ਇਨ੍ਹਾਂ ਦੋ ਰੋਟੀਆਂ ਵਿੱਚੋਂ ਇਕ ਰੋਟੀ ਦੇ ਟੋਟੇ ਕਰ ਕੇ ਸਾਰੇ ਹਾਜ਼ਰ ਸੱਜਣਾਂ ਵਿਚ ਵੰਡ ਦੇਂਦੇ ਤੇ ਇਕ ਰੋਟੀ ਆਪ ਖਾ ਲੈਂਦੇ। ਇਸ ਰੋਟੀ ਵਿੱਚੋਂ ਵੀ, ਜਿਸ ਕਿਸੇ ਉੱਤੇ ਜੀ ਤਰੁੱਠਦਾ, ਉਸ ਨੂੰ ਵੀ ਚੱਪਾ ਕੁ ਬਖ਼ਸ਼ ਦੇਂਦੇ। ਸ਼ਾਮ ਦੀ ਨਮਾਜ਼ ਦੇ ਪਿੱਛੋਂ ਆਪ ਪੂਰੀ

---

9. ਬਾਬਾ ਫ਼ਰੀਦ ਜੀ ਦੇ ਵੇਲੇ ਦਾ ਇਕ ਸੇਰ, ਅੱਜ ਦੇ ਹਿਸਾਬ ਨਾਲ 250 ਗ੍ਰਾਮ ਤੋਂ ਕੁੱਝ ਘੱਟ ਦਾ ਹੋਵੇਗਾ ਕਿਉਂਕਿ ਮੁਗ਼ਲ ਕਾਲ ਤੋਂ ਕੁੱਝ ਪਹਿਲਾਂ ਦਾ ਇਕ ਸੇਰ, 18 ਜਾਂ 22 'ਦਾਮਾ' ਦਾ ਦੱਸਿਆ ਗਿਆ ਹੈ । ਅੱਬੁਲ-ਫ਼ਜ਼ਲ ਦੀ ਕਿਤਾਬ *ਆਈਨਿ-ਅਕਬਰੀ* ਅਨੁਸਾਰ ਅਕਬਰ ਵੇਲੇ ਇਕ ਦਾਮ ਇਕ ਤੋਲਾ, ਅੱਠ ਮਾਸ਼ੇ ਤੇ 7 ਰੱਤੀਆਂ ਦੇ ਬਰਾਬਰ ਹੁੰਦਾ ਸੀ । ਮੁਗ਼ਲ ਕਾਲ ਦੇ ਤੋਲ-ਵੱਟਿਆ ਦੇ ਵਿਸਤਾਰ ਲਈ ਵੇਖੋ, ਇਰਫ਼ਾਨ ਹਬੀਬ ਦੀ ਕਿਤਾਬ *The Agrarian System of Mughal India (1556-1707)*, Second revised edition, 2003, New Delhi, Oxford University Press, Appendix B, (p. 420).

ਤਰ੍ਹਾਂ ਨਾਮ–ਸਿਮਰਨ ਵਿਚ ਜੁਟ ਜਾਂਦੇ। ਫੇਰ ਦਸਤਰਖ਼ਾਨ ਵਿਛਾਇਆ ਜਾਂਦਾ। ਹਰ ਪ੍ਰਕਾਰ ਦਾ ਖਾਣਾ [ਆਉਂਦਾ]। ਜਦੋਂ ਇਹ ਖਾ ਲੈਂਦੇ ਤਾਂ ਆਪ ਅਗਲੇ ਦਿਨ, ਰੋਜ਼ਾ ਖੋਲ੍ਹਣ ਵੇਲੇ ਤਕ, ਮੂੰਹ ਸੁੱਚਾ ਹੀ ਰੱਖਦੇ।

ਫੇਰ ਆਪ ਨੇ ਫ਼ਰਮਾਇਆ ਕਿ ਉਨ੍ਹਾਂ ਨੂੰ [ਬਾਬਾ ਫ਼ਰੀਦ ਜੀ ਨੂੰ] ਆਂਦਰਾਂ ਦਾ ਇਕ ਰੋਗ ਚੰਬੜ ਗਿਆ।[10] ਇਹੀ ਰੋਗ ਆਪ ਦਾ ਜਾਨ–ਲੇਵਾ ਬਣਿਆ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਦੱਸਿਆ ਕਿ ਇਕ ਰਾਤ ਆਪ ਆਰਾਮ ਫ਼ਰਮਾ ਰਹੇ ਸਨ, ਮੈਂ ਸੇਵਾ ਵਿਚ ਹਾਜ਼ਰ ਹੋਇਆ। ਮੇਰੇ ਵੇਖਦਿਆਂ ਮੰਜੀ ਉੱਤੇ ਇਕ ਕੰਬਲੀ ਵਿਛਾਈ ਗਈ। ਜਿਸ ਕੰਬਲੀ ਉੱਤੇ ਆਪ ਦਿਨ ਵੇਲੇ ਬੈਠੇ ਰਹੇ ਸਨ, ਉਹੀ ਮੰਜੀ ਉੱਤੇ ਵਿਛਾਈ ਗਈ ਸੀ। ਉਹ ਪੈਂਦ ਨੂੰ ਪੂਰੀ ਤਰ੍ਹਾਂ ਨਹੀਂ ਸੀ ਕੱਜਦੀ, ਸੋ ਆਪ ਦੇ ਪਵਿੱਤਰ ਚਰਨਾਂ ਵਾਲੀ ਥਾਂ [ਹੋਰ] ਟੋਟਾ ਲਿਆ ਕੇ ਵਿਛਾਇਆ ਗਿਆ। ਰਾਤ ਨੂੰ

---

10. ਏਥੇ ਮੂਲ ਪਾਠ ਹੈ : "ਈਸ਼ਾਂ ਰਾ ਜ਼ਹਮਤਿ ਖ਼ੱਲਹ ਸ਼ੁਦ" । ਖ਼ੱਲਹ ਸ਼ਬਦ ਦਾ ਸ਼ੁੱਧ ਪਾਠ ਜਨਾਬ ਅੱਲਾਮਾ ਅਖ਼ਲਾਕ ਹੁਸੈਨ ਨੇ ਆਪਣੀ ਕਿਤਾਬ *ਹਜ਼ਰਤ ਮਹਬੂਬਿ–ਇਲਾਹੀ*, ਕੁਤਬ ਖ਼ਾਨਾਇ–ਅੰਜੁਮਨਿ–ਤਰੱਕੀਇ–ਉਰਦੂ, ਦਿੱਲੀ ਦੇ ਸਫ਼ਾ 34 ਦੇ ਦੂਜੇ ਫ਼ੁਟ–ਨੋਟ ਵਿਚ 'ਖ਼ਿਲਫ਼ਹ' ਸੁਝਾਇਆ ਹੈ । ਫ਼ੁਟ ਨੋਟ ਵਿਚ ਆਪ ਨੇ ਲਿਖਿਆ ਹੈ :

" 'ਖ਼ਿਲਫ਼ਹ' ਦਾ ਅਰਥ ਹੈ 'ਸੰਗ੍ਰਹਿਣੀ' । ਇਹ ਦਸਤਾਂ ਦਾ ਰੋਗ ਹੈ ਜਿਸ ਵਿਚ ਆਂਦਰਾਂ ਕਮਜ਼ੋਰ ਹੋ ਜਾਂਦੀਆਂ ਹਨ ਤੇ ਮਿਅਦੇ ਦੀ ਉਹ ਸ਼ਕਤੀ ਜੋ ਖਾਣੇ ਨੂੰ ਮਿਅਦੇ ਵਿਚ ਠਹਿਰਾਉਂਦੀ ਹੈ ਬਲਹੀਨ ਹੋ ਜਾਂਦੀ ਹੈ । ਆਂਦਰਾਂ ਦੇ ਅੰਦਰਲੇ ਭਾਗ ਉੱਤੇ ਕਿਤੇ ਕਿਤੇ ਜ਼ਖ਼ਮ ਤੇ ਦਾਣੇ ਹੋ ਜਾਂਦੇ ਹਨ (*ਹਾਜ਼ਿਕ*, ਸਫ਼ਾ 207) ।"

ਅਰਬੀ–ਉਰਦੂ ਕੋਸ਼ *ਮਿਸਬਾਹੁਲ–ਲੁਗਾਤ* ਸੰਪਾ: ਮੌਲਾਨਾ ਅਬਦੁਲ–ਹਫ਼ੀਜ਼ ਬਲੀਆਵੀ ਵਿਚ, ਸ਼ਬਦ 'ਅਲ–ਖ਼ਲਫ਼ਤ' (ਖ਼ਲਫ਼ਹ) ਦੇ ਅਰਥ ਦਿੱਤੇ ਹਨ : 'ਰੋਗ ਦੇ ਕਾਰਨ ਭੁੱਖ ਦਾ ਮਰ ਜਾਣਾ' ; F. Steingas ਨੇ ਆਪਣੇ ਫ਼ਾਰਸੀ–ਅੰਗਰੇਜ਼ੀ ਕੋਸ਼ ਵਿਚ 'ਖ਼ੱਲਹ' ਦੇ, ਜਿਸ ਨੂੰ ਉਸ ਨੇ ਅਰਬੀ ਮੂਲਕ ਦੱਸਿਆ ਹੈ, ਇਕ ਅਰਥ ਇਹ ਦਿੱਤੇ ਹਨ 'wind in the bowels, causing acute pain'. ਅਤੇ Richardson ਨੇ ਆਪਣੇ ਫ਼ਾਰਸੀ–ਅਰਬੀ–ਅੰਗਰੇਜ਼ੀ ਕੋਸ਼ ਵਿਚ 'ਖ਼ੱਲਹ' ਨੂੰ ਫ਼ਾਰਸੀ ਮੂਲਕ ਦੱਸ ਕੇ, ਇਸ ਦੇ ਅਰਥ ਕੀਤੇ ਹਨ : 'Any acute pain in the side, stomach, etc.'

ਪ੍ਰਸੰਗ ਤੋਂ ਇਹੀ ਲੱਗਦਾ ਹੈ ਕਿ ਮੂਲ ਸ਼ਬਦ 'ਖ਼ੱਲਹ' ਨਹੀਂ, 'ਖ਼ਿਲਫ਼ਹ' ਹੀ ਹੋਵੇਗਾ ਤੇ ਬਾਬਾ ਜੀ ਨੂੰ ਜੋ ਅੰਤਿਮ ਮਾਰੂ ਰੋਗ ਚੰਬੜਿਆ, ਉਹ ਸੰਗ੍ਰਹਿਣੀ ਦਾ ਸੀ ।

ਇਹ ਟੋਟਾ ਉੱਪਰ ਲੈਂਦੇ ਤਾਂ ਪੈਂਦ ਫੇਰ ਅਲਾਣੀ ਦੀ ਅਲਾਣੀ ਰਹਿ ਜਾਂਦੀ। ਜਿਹੜਾ ਸੋਟਾ [ਆਪ ਨੂੰ] ਸ਼ੈਖ਼ ਕੁਤਬੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸੋਂ ਪ੍ਰਾਪਤ ਹੋਇਆ ਸੀ, ਉਸ ਨੂੰ ਮੰਜੀ ਦੇ ਸਿਰਹਾਣੇ ਵੱਲ ਰੱਖਿਆ ਜਾਂਦਾ ਸੀ। ਸ਼ੈਖ਼ ਸਾਹਿਬ ਉਸ ਨੂੰ ਸਿਰਹਾਣੇ ਦੀ ਥਾਂ ਵਰਤਦੇ ਤੇ ਅਰਾਮ ਫ਼ਰਮਾਉਂਦੇ। ਜਿੰਨੀ ਵਾਰੀ ਆਪ ਦਾ ਹੱਥ ਇਸ ਸੋਟੇ ਨੂੰ ਲੱਗਦਾ, [ਓਨੀ ਵਾਰੀ ਹੀ] ਆਪ ਆਪਣਾ ਹੱਥ ਚੁੰਮਦੇ।

ਇਸ ਤੋਂ ਪਿੱਛੋਂ [ਸ਼ੈਖ਼ ਨਿਜ਼ਾਮੁਦ-ਦੀਨ ਔਲੀਆ] ਨੇ ਫ਼ਰਮਾਇਆ, ''ਇਕ ਦਿਨ ਇਸੇ ਬੀਮਾਰੀ ਵਿਚ ਮੈਨੂੰ ਤੇ ਕੁੱਝ ਹੋਰ ਯਾਰਾਂ ਨੂੰ, ਇਕ ਕੋਠੜੀ ਵਿਚ ਜਾ ਕੇ ਜਗਰਾਤਾ ਕੱਟਣ ਤੇ ਆਪ ਦੀ ਸਿਹਤ ਲਈ ਦੁਆ ਕਰਨ ਦਾ ਹੁਕਮ ਦਿੱਤਾ। ਅਸੀਂ ਇਸੇ ਤਰ੍ਹਾਂ ਕੀਤਾ। ਮੈਂ ਤੇ ਕੁੱਝ ਹੋਰ ਯਾਰ ਕੋਠੜੀ ਵਿਚ ਪਹੁੰਚ ਗਏ। ਇਹ ਕੋਠੜੀ ਛੱਤੀ ਹੋਈ ਸੀ। ਸੋ ਅਸੀਂ ਸਾਰੇ ਉੱਤੇ ਚੜ੍ਹ ਗਏ। ਅਸੀਂ ਖਾਣ-ਪੀਣ ਦਾ ਸਮਾਨ ਨਾਲ ਲੈ ਗਏ ਸਾਂ। ਸਾਰੀ ਰਾਤ ਓਥੇ ਕੱਟੀ। ਦੁਆ ਕਰਦੇ ਰਹੇ। ਦਿਨ ਚੜ੍ਹਦੇ ਸਾਰ ਸ਼ੈਖ਼ ਫ਼ਰੀਦ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਤੇ ਖੜੇ ਹੋ ਕੇ ਬੇਨਤੀ ਕੀਤੀ ਕਿ ਆਗਿਆ ਅਨੁਸਾਰ ਅਸੀਂ ਜਗਰਾਤਾ ਕੱਟਿਆ ਹੈ ਤੇ ਦੁਆ ਕਰਦੇ ਰਹੇ ਹਾਂ।

ਆਪ ਨੇ ਕੁੱਝ ਪਲ ਠਹਿਰ ਕੇ ਫ਼ਰਮਾਇਆ ਕਿ ਤੁਹਾਡੀ ਇਸ ਦੁਆ ਨੇ ਮੇਰੀ ਸਿਹਤ ਦਾ ਕੁੱਝ ਨਹੀਂ ਸਵਾਰਿਆ।

ਖ਼੍ਵਾਜਾ ਸਾਹਿਬ [ਸ਼ੈਖ਼ ਨਿਜ਼ਾਮੁਦ-ਦੀਨ ਔਲੀਆ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਕਹਿਣ ਲੱਗੇ, ''ਮੈਂ ਜਵਾਬ ਲਈ ਜੱਕੋ-ਤੱਕੇ ਵਿਚ ਸਾਂ ਕਿ ਅਲੀ ਬਿਹਾਰੀ ਨਾਂ ਦਾ ਇਕ ਯਾਰ, ਜੋ ਮੇਰੇ ਪਿੱਛੇ ਖੜਾ ਸੀ, ਓਥੋਂ ਹੀ ਬੋਲ ਉੱਠਿਆ : 'ਆਪ ਦੀ ਹਸਤੀ ਸੰਪੂਰਨ ਹੈ ਤੇ ਅਸੀਂ ਅਪੂਰਨ ਹਾਂ। ਅਪੂਰਨ ਦੀ ਅਰਦਾਸ ਸੰਪੂਰਨ ਦੇ ਹੱਕ ਵਿਚ ਕਿੰਨੀ ਕੁ ਕਾਟ ਕਰ ਸਕਦੀ ਹੈ?'

ਕਿਉਂਕਿ ਇਹ ਗੱਲ ਆਪ ਦੇ ਕੰਨਾਂ ਤਕ ਨਹੀਂ ਸੀ ਅੱਪੜੀ, ਇਸ ਲਈ ਮੈਂ ਆਪ ਤਕ ਅਪੜਾ ਦਿੱਤੀ । ਫੇਰ ਮੇਰੇ ਵੱਲ ਮੂੰਹ ਕਰ ਕੇ ਫ਼ਰਮਾਇਆ, 'ਮੈਂ ਖ਼ੁਦਾ ਤੋਂ ਇਹ ਮੰਗ ਕੀਤੀ ਹੈ ਕਿ ਉਹ ਤੇਰੀ ਹਰ ਇੱਛਾ ਪੂਰੀ ਕਰਿਆ ਕਰੇ''। ਇਸ ਤੋਂ ਪਿੱਛੋਂ ਆਪਣਾ ਸੋਟਾ ਮੈਨੂੰ ਬਖ਼ਸ਼ ਦਿੱਤਾ।

ਇਸ ਮੌਕੇ ਉੱਤੇ ਦਾਸ [ਲੇਖਕ ਹਸਨ] ਨੇ ਆਪ ਨੂੰ [ਭਾਵ, ਖ਼੍ਵਾਜਾ ਨਿਜ਼ਾਮੁਦ–ਦੀਨ ਔਲੀਆ ਨੂੰ] ਪੁੱਛਿਆ, 'ਕੀ ਆਪ ਬਾਬਾ ਫ਼ਰੀਦ ਜੀ ਦੇ ਸਮਾਉਣ ਵੇਲੇ ਹਾਜ਼ਰ ਸਾਓ?'

ਆਪ ਦੇ ਨੇਤਰ ਸਜਲ ਹੋ ਗਏ ਤੇ ਫ਼ਰਮਾਇਆ, ''ਨਹੀਂ, ਆਪ ਨੇ ਮੈਨੂੰ ਸ਼ੱਵਾਲ ਦੇ ਮਹੀਨੇ ਦਿੱਲੀ ਘੱਲ ਦਿੱਤਾ ਹੋਇਆ ਸੀ। ਆਪ ਦਾ ਚਲਾਣਾ ਮੁਹੱਰਮ ਮਹੀਨੇ ਦੀ ਪੰਜਵੀਂ ਤਾਰੀਖ਼ ਨੂੰ ਹੋਇਆ। ਅੰਤ ਸਮੇਂ ਆਪ ਨੇ ਮੈਨੂੰ ਚੇਤੇ ਕਰ ਕੇ ਫ਼ਰਮਾਇਆ, ''ਉਹ ਦਿੱਲੀ ਗਿਆ ਹੋਇਆ ਹੈ।'' ਇਹ ਵੀ ਕਿਹਾ ਕਿ ''ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਚਲਾਣੇ ਵੇਲੇ ਮੈਂ ਵੀ ਹਾਜ਼ਰ ਨਹੀਂ ਸਾਂ, ਹਾਂਸੀ ਗਿਆ ਹੋਇਆ ਸਾਂ।''

ਅੱਗੇ ਜਾ ਕੇ ਇਸੇ ਬੈਠਕ ਦੇ ਹਾਲ ਵਿਚ ਸ਼ੈਖ਼ ਨਿਜ਼ਾਮੁਦ–ਦੀਨ ਦੱਸਦੇ ਹਨ ਕਿ ਬਾਬਾ ਫ਼ਰੀਦ ਜੀ ਦੀ ਉਮਰ 93 ਵਰ੍ਹੇ ਸੀ।[11]

*ਫ਼ਵਾਇਦੁਲ–ਫ਼ੁਆਦ* ਦੇ ਲੇਖਕ ਦੀ ਚੱਕੀ ਕਿੰਨਾਂ ਬਰੀਕ ਪੀਂਹਦੀ ਹੈ, ਉਸ ਦੀ ਦ੍ਰਿਸ਼ਟੀ ਨਿਗੁਣੇ ਤੋਂ ਨਿਗੁਣੇ ਵੇਰਵਿਆਂ ਲਈ ਕਿੰਨੀਂ ਤਿੱਖੀ

11. *ਫ਼ਵਾਇਦੁਲ–ਫ਼ੁਆਦ* ਵਿਚ ਬਾਬਾ ਫ਼ਰੀਦ ਜੀ ਦੇ ਜਨਮ ਜਾਂ ਮ੍ਰਿਤੂ ਦਾ ਕੋਈ ਸੰਮਤ ਨਹੀਂ ਦਿੱਤਾ ਹੋਇਆ ਪਰ ਚਲਾਣੇ ਦੀ ਮਿਤੀ ਪੰਜ ਮੁਹੱਰਮ ਦਿੱਤੀ ਹੈ ਤੇ ਉਮਰ 93 ਵਰ੍ਹੇ ਦੀ ਦੱਸੀ ਹੈ। *ਸਿਅਰੁਲ–ਔਲੀਆ* ਵਿਚ, ਜੋ *ਫ਼ਵਾਇਦ* ਤੋਂ ਪਿੱਛੋਂ ਦੀ ਰਚਨਾ ਹੈ, ਇਕ ਥਾਂ ਇਹ ਸੂਚਨਾ ਦਿੱਤੀ ਹੋਈ ਹੈ ਕਿ ਬਾਬਾ ਜੀ 664 ਹਿ. ਵਿਚ ਸਮਾਏ ਸਨ। ਇਸੇ ਹਵਾਲੇ ਦੇ ਆਧਾਰ ਉੱਤੇ ਇਤਿਹਾਸਕਾਰ ਬਾਬਾ ਜੀ ਦਾ ਦੇਹੰਤ 1266 ਈ. ਵਿਚ ਮੰਨਦੇ ਆਏ ਹਨ। ਅੱਲਾਮਾ ਅਖ਼ਲਾਕ ਹੁਸੈਨ ਨੇ ਆਪਣੀ ਪੁਸਤਕ *ਹਜ਼ਰਤ ਮਹਬੂਬਿ–ਇਲਾਹੀ* (1964 ਈ.) ਵਿਚ *ਸੀਅਰੁਲ–ਔਲੀਆ* ਵਾਲੇ ਸੰਮਤ ਬਾਰੇ ਜੋ ਨੋਟ ਲਿਖਿਆ ਹੈ (ਸਫ਼ਾ 35, ਫ਼ੁ. ਨੋ. 1), ਉਸ ਅਨੁਸਾਰ ਇਹ ਲਿਖਤ ਹਸਤਾਖੇਪ ਦਾ ਨਤੀਜਾ ਹੈ । ਫ਼ੁਟ–ਨੋਟ ਇਤਨਾ ਅਹਿਮ ਹੈ ਕਿ ਇਸ ਦੇ ਬਹੁਤੇ ਭਾਗ ਨੂੰ ਏਥੇ ਪੇਸ਼ ਕਰਨ ਦਾ ਮੋਹ ਛੱਡਿਆ ਨਹੀਂ ਜਾਂਦਾ:

''ਅੱਬੁਲ ਕਾਸਿਮ 'ਫ਼ਰਿਸ਼ਤਾ' ਨੇ ਲਿਖਿਆ ਹੈ ਕਿ ਵੀਰਵਾਰ ਦੀ ਰਾਤ, ਮੁਹੱਰਮ ਦੀ ਪੰਜ ਤਾਰੀਖ਼ ਸੰਨ 670 ਹਿ. [ਨੂੰ ਚਲਾਣਾ ਹੋਇਆ] (ਤਾਰੀਖ਼ਿ ਫ਼ਰਿਸ਼ਤਾ, ਜਿਲਦ 2, ਮਕਾਲਾ ਯਾਰ੍ਹਵਾਂ, ਕਲਮੀ)। ਅਮੀਰ ਖ਼ੁਰਦ ਨੇ ਲਿਖਿਆ ਹੈ ਕਿ ''ਸ਼ੱਵਾਲ ਦੇ ਮਹੀਨੇ ਵਿਚ ਮੈਨੂੰ ਦਿੱਲੀ ਭੇਜਿਆ। ਉਨ੍ਹਾਂ ਦਾ ਚਲਾਣਾ ਮੁਹਰੱਮ ਦੀ ਪੰਜ ਨੂੰ ਹੋਇਆ (*ਸਿਅਰੁਲ–ਔਲੀਆ*, ਸਫ਼ਾ 89), ਪਰ ਇਸੇ ਕਿਤਾਬ ਵਿਚ ਹਜ਼ਰਤ ਬਾਬਾ ਫ਼ਰੀਦ ਗੰਜਿ–ਸ਼ਕਰ ਦੀ ਮ੍ਰਿਤੂ ਦੇ ਜ਼ਿਕਰ ਦੇ ਅੰਤ ਉੱਤੇ 'ਇਹ ਗੱਲ ਲੁਕੀ ਨਹੀਂ ਰਹਿਣੀ ਚਾਹੀਦੀ'

ਵੇਖੋ ਅਗਲਾ ਸਫ਼ਾ...

ਹੈ, ਉਸ ਦੀ ਚੇਤਾ–ਸ਼ਕਤੀ ਨੂੰ ਕੈਸਾ ਵਰਦਾਨ ਪ੍ਰਾਪਤ ਹੈ, ਉਸ ਦੀ ਕਲਮ ਵਿਚ ਇੱਕੋ ਸਮੇਂ ਕਈ ਪਾਤਰਾਂ ਨੂੰ ਯੋਗ ਭਾਂਤ ਉਘਾੜਨ ਦੀ ਕਿੰਨੀਂ ਪ੍ਰਬੀਨਤਾ ਹੈ; ਉਸ ਦੀ ਨਿਤਾ–ਪ੍ਰਤੀ ਦੀ ਸਾਧਾਰਨ ਸ਼ਬਦਾਵਲੀ ਵਿਚ ਦੀਰਘਤਾ, ਦਾਰਸ਼ਨਿਕਤਾ ਜਾਂ ਕਰੁਣ ਭਾਵ ਨੂੰ ਪ੍ਰਗਟਾਉਣ ਦੀ ਕਿੰਨੀ ਸਮਰੱਥਾ ਤੇ ਖਮਤਾ ਹੈ, ਕੋਈ ਅੰਤ ਨਹੀਂ, ਇਸ ਦਾ।

*ਫ਼ਵਾਇਦੁਲ–ਫ਼ੁਆਦ* ਇੱਕੋ ਸਮੇਂ ਇਤਿਹਾਸਕਾਰ ਲਈ ਇਤਿਹਾਸ, ਜੀਵਨੀਕਾਰ ਲਈ ਜੀਵਨੀ, ਧਰਮੱਗਾਂ ਲਈ ਧਰਮ–ਗ੍ਰੰਥ, ਦਾਰਸ਼ਨਿਕਾਂ ਲਈ ਦਰਸ਼ਨ ਦੀ ਪਾਠ–ਪੁਸਤਕ, ਮੌਲਵੀਆਂ ਲਈ ਸ਼ਰਅ ਦਾ ਹਿਦਾਇਤਨਾਮਾ ਤੇ ਸੂਫ਼ੀ–ਸਾਧਕਾਂ ਲਈ ਨਿੱਤ–ਨੇਮ ਦੀ ਪੋਥੀ ਹੈ। ਕੋਈ ਇਸ ਨੂੰ 'ਬਚਨਾਵਲੀ' ਕਹਿਣਾ ਚਾਹੇ ਤਾਂ ਕਹਿ ਸਕਦਾ ਹੈ, 'ਰੋਜ਼ਨਾਮਚਾ' ਆਖੇ ਤਾਂ ਆਖ ਸਕਦਾ ਹੈ ਤੇ 'ਡਾਇਰੀ' ਮੰਨਣਾ ਚਾਹੇ ਤਾਂ ਮੰਨ ਸਕਦਾ ਹੈ। ਪੀਰ ਹਸਨ ਸਾਨੀ ਨਿਜ਼ਾਮੀ (ਦਰਗਾਹ, ਹਜ਼ਰਤ ਨਿਜ਼ਾਮੁਦ–ਦੀਨ ਔਲੀਆ, ਦਿੱਲੀ) ਨੇ ਪਿਛਲੇ ਦਿਨੀਂ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਹ ਵੀ ਦੱਸਿਆ ਸੀ ਕਿ ਅਨੇਕ ਚਿਸ਼ਤੀ ਮੁਰੀਦ, ਬਲਕਿ ਉਹ ਆਪ ਵੀ, ਇਸ ਗ੍ਰੰਥ ਦਾ ਪਾਠ, ਮਾਨਸਿਕ ਤਣਾਉ ਨੂੰ ਢਿੱਲਾ ਕ਼ਰਨ ਤੇ ਹਾਰਦਿਕ ਜਾਂ ਆਤਮਿਕ ਸ਼ਾਂਤੀ ਲਈ

---

ਪਿਛਲੇ ਸਫੇ ਦਾ ਫ਼ੁਟ ਨੋਟ ਜਾਰੀ :

ਸਿਰਲੇਖ ਦੇ ਅਧੀਨ· ਇਹ ਵੀ ਲਿਖਿਆ ਹੈ : ''ਆਪ ਦੀ ਮ੍ਰਿਤੂ ਦੀ ਮਿਤੀ ਛੇ ਸੌ ਚੌਂਹਠ ਹਿ. ਸੀ'' ਪਰ ਕੁੱਝ ਨਿਸ਼ਾਨੀਆਂ ਤੋਂ ਅਨੁਮਾਨ ਲੱਗਦਾ ਹੈ ਕਿ ਇਹ ਟੂਕ ਹਸਤਾਖੇਪੀ ਹੈ। ਕਾਰਨ ਇਹ ਹਨ : (1) ਅਮੀਰ ਖ਼ੁਰਦ ਨੇ ਜਿੰਨੇ ਸੰਨ ਲਿਖੇ ਹਨ, ਉਹ ਅਰਬੀ ਵਿਚ ਲਿਖੇ ਹਨ ਪਰ ਏਥੇ ਫ਼ਾਰਸੀ ਵਿਚ ਹੈ, ਜੋ ਹਸਤਾਖੇਪ ਦੀ ਚੁਗਲੀ ਖਾਂਦਾ ਹੈ ; (2) ਜੇ ਅਮੀਰ ਖ਼ੁਰਦ ਹੁਰਾਂ ਸੰਨ ਲਿਖਣਾ ਹੁੰਦਾ ਤਾਂ ਮੌਤ ਦੇ ਪ੍ਰਸੰਗ ਵਿਚ ਹੀ ਲਿਖ ਦੇਂਦੇ, ਵੱਖਰਾ ਨਾ ਲਿਖਦੇ; (3) ਅਮੀਰ ਖ਼ੁਰਦ ਨੇ 13 ਰਮਜ਼ਾਨ, 669 ਹਿ./ 1270 ਈ. ਹਜ਼ਰਤ ਮਹਬੂਬਿ–ਇਲਾਹੀ ਦੀ ਖ਼ਿਲਾਫ਼ਤ ਦੀ ਤਾਰੀਖ਼ ਲਿਖੀ ਹੈ ... ਭਾਵ 669 ਹਿ./ 1270 ਈ. ਵਿਚ ਹਜ਼ਰਤ ਬਾਬਾ ਫ਼ਰੀਦ ਗੰਜ਼ਿ–ਸ਼ਕਰ ਜੀਵਿਤ ਸਨ, ਤਾਂ 664 ਹਿ./1265 ਈ. ਮ੍ਰਿਤੂ ਦਾ ਵਰ੍ਹਾ ਕਿਵੇਂ ਹੋ ਸਕਦਾ ਹੈ ? ਹਾਂ, ਸਾਰੇ ਹਾਲਾਤ ਤੋਂ ਇਹ ਅਨੁਮਾਨ ਲੱਗਦਾ ਹੈ ਕਿ ਆਪ ਦੀ ਮ੍ਰਿਤੂ ਦਾ ਸੰਨ 670 ਹਿ./ 1271 ਈ. ਹੈ ਤੇ ਪੰਚਾਂਗ ਅਨੁਸਾਰ ਵੀ ਵੀਰਵਾਰ ਦੀ ਰਾਤ ਇਸੇ ਸੰਨ ਦੇ ਮੁਹੱਰਮ ਦੀ ਪੰਜ ਤਾਰੀਖ਼ ਨੂੰ ਪੈਂਦੀ ਹੈ (ਤਕਵੀਮਿ–ਹਿਜਰੀ ਵ ਈਸਵੀ, ਅਬੁੱਨ–ਨਸ੍ਰ ਮੁਹੱਮਦ ਖ਼ਾਲਿਦੀ ) ॥। ।''

ਇਸ ਹਿਸਾਬ ਬਾਬਾ ਫ਼ਰੀਦ ਦੇ ਜਨਮ ਤੇ ਦੇਹੰਤ ਦੀਆਂ ਮਿਤੀਆਂ, ਕ੍ਰਮਵਾਰ, 1178 ਈ. ਤੇ 1271 ਈ. ਬਣਨਗੀਆਂ ।

ਕਰਦੇ ਹਨ। ਮੁਗ਼ਲ ਕਾਲ ਦੇ ਪ੍ਰਸਿੱਧ ਵਿਦਵਾਨ, ਸ਼ੈਖ਼ ਅਬਦੁਲ–ਹੱਕ[12] ਅਨੁਸਾਰ :–

''ਸ਼ਬਦਾਂ ਦੀ ਪਕਿਆਈ ਤੇ ਸੂਖਮ ਅਰਥਾਂ ਦੀ ਭਰਮਾਰ ਦੇ ਕਾਰਨ ਸ਼ੈਖ਼ ਨਿਜ਼ਾਮੁਦ–ਦੀਨ ਦੇ ਖ਼ਲੀਫ਼ਿਆਂ ਤੇ ਮੁਰੀਦਾਂ ਵਿਚ ਇਸ ਕਿਤਾਬ ਦਾ ਅਸਥਾਨ ਇਕ ਪਾਠ–ਪੁਸਤਕ ਵਾਲਾ ਹੈ ।''

ਫੇਰ ਇਸ ਕਥਨ ਨਾਲ ਜਿਵੇਂ ਲੇਖਕ ਦੀ ਪੂਰੀ ਤਸੱਲੀ ਨਾ ਹੋਈ ਹੋਵੇ, ਉਹ *ਫ਼ਵਾਇਦੁਲ–ਫ਼ੁਆਦ* ਦੀ ਅਹਿਮੀਅਤ ਦਾ ਇਹਸਾਸ ਤੀਬਰਤਰ ਕਰਨ ਲਈ ਅਮੀਰ ਖ਼ੁਸਰੋਂ ਦਾ ਇਹ ਕਥਨ ਨਕਲ ਕਰਦਾ ਹੈ :

''ਹਾਏ ! ਕਿਤੇ ਮੇਰੀਆਂ ਸਾਰੀਆਂ ਰਚਨਾਵਾਂ ਹਸਨ ਦੀਆਂ ਹੁੰਦੀਆਂ ਤੇ ਇਹ ਇੱਕੋ ਕਿਤਾਬ ਮੇਰੀ ਹੁੰਦੀ !''[13]

*ਫ਼ਵਾਇਦੁਲ–ਫ਼ੁਆਦ* ਦਾ ਸੰਪੂਰਨ ਵਾਤਾਵਰਨ ਅਗਰ–ਬੱਤੀਆਂ ਤੇ ਚੰਦਨ ਦੇ ਬੂਰੇ ਨਾਲ ਸੁਗੰਧਿਤ ਪਵਿੱਤਰਤਾ ਵਾਲਾ ਹੈ, ਜਿਸ ਵਿਚ ਅਦਬ ਤੇ ਆਦਰ, ਭੈ ਤੇ ਭਗਤੀ, ਸ਼ਰਮ ਤੇ ਸ਼ਰਧਾ ਵਿਆਪਕ ਹਨ । ਸਪਸ਼ਟ ਹੈ ਕਿ ਮੁਰੀਦ–ਮਨਾਂ ਉੱਤੇ ਇਸ ਦਾ ਪਾਠ ਕੁੱਝ ਅਜਿਹਾ ਪ੍ਰਭਾਵ ਪਾਉਂਦਾ ਹੋਵੇਗਾ, ਜਿਵੇਂ ਕੋਈ ਪਵਿੱਤਰ ਸਰੋਵਰ ਵਿੱਚੋਂ ਇਸ਼ਨਾਨ ਕਰ ਕੇ ਨਿਕਲਿਆ ਹੋਵੇ ਜਾਂ ਕਿਸੇ ਧਰਮ–ਅਸਥਾਨ ਦੀ ਯਾਤਰਾ ਕਰ ਕੇ ਹਟਿਆ ਹੋਵੇ।

ਹਸਨ ਦਿਹਲਵੀ ਦੀ ਇਸ ਸੁੰਦਰ ਰਚਨਾ *ਫ਼ਵਾਇਦੁਲ–ਫ਼ੁਆਦ* ਨੇ ਮੱਧ–ਕਾਲ ਦੇ ਉੱਤਰੀ ਤੇ ਦੱਖਣੀ ਭਾਰਤ ਦੇ ਅਨੇਕ ਸੂਫ਼ੀਆਂ ਦਿਆਂ ਚਰਿੱਤਰਾਂ ਤੇ ਬਚਨਾਂ ਨੂੰ ਸੰਭਾਲਣ ਲਈ ਪ੍ਰੇਰਨਾ ਦਾ ਕੰਮ ਵੀ ਦਿੱਤਾ ਤੇ ਮਿਆਰ ਜਾਂ ਆਦਰਸ਼ ਦਾ ਵੀ ।

---

12. ਸ਼ੈਖ਼ ਅਬਦੁਲ ਹੱਕ ਦਾ ਜਨਮ ਸੰਨ 958 ਹਿਜਰੀ/ 1550 ਈ. ਵਿਚ ਹੋਇਆ ਤੇ ਆਪ ਦਾ ਚਲਾਣਾ ਸੰਨ 1052 ਹਿਜਰੀ / 1642 ਈ. ਵਿਚ ਹੋਇਆ । ਆਪ ਹਦੀਸ ਦੇ ਇਲਮ ਦੇ ਬੜੇ ਵਿਦਵਾਨ ਸਨ । ਇਨ੍ਹਾਂ ਦੀ ਕਿਤਾਬ *ਅਖ਼ਬਾਰੁਲ–ਅਖ਼ਯਾਰ* ਵਿਚ 296 ਸੂਫ਼ੀ ਬਜ਼ੁਰਗਾਂ ਦੇ ਸੰਖਿਪਤ ਜੀਵਨ–ਚਰਿੱਤਰ ਦਿੱਤੇ ਹੋਏ ਹਨ ਜੋ ਵਿਦਵਾਨਾਂ ਵਿਚ ਬੜੇ ਪ੍ਰਮਾਣਿਕ ਮੰਨੇ ਜਾਂਦੇ ਹਨ ।

13. *ਅਖ਼ਬਾਰੁਲ–ਅਖ਼ਯਾਰ ਫ਼ੀ ਅਸਰਾਰੁਲ–ਅਬਰਾਰ* ( ਫ਼ਾਰਸੀ, ਰਚਣ–ਕਾਲ 1590/91 ਈ.), ਮਤਬਇ ਮੁਜਤਬਾਈ, ਦਿੱਲੀ, ਜ਼ਿਲਹਿੱਜ, 1332 ਹਿ./1914 ਈ., ਸਫ਼ਾ 101.

ਝੋਰਾ ਇੱਕੋ ਹੈ ਕਿ ਜਦ *ਫ਼ਵਾਇਦੁਲ–ਫ਼ੁਆਦ* ਵਰਗੀਆਂ ਲਿਖਤਾਂ ਮੌਜੂਦ ਸਨ ਤਾਂ ਗੁਰੂ ਸਾਹਿਬਾਨ ਦੇ ਨਿਕਟਵਰਤੀ ਸਿੱਖਾਂ ਤੇ ਜਨਮ–ਸਾਖੀਆਂ ਦੇ ਲੇਖਕਾਂ ਨੇ, ਗੁਰੂ ਸਾਹਿਬਾਨ ਬਾਰੇ ਉਨ੍ਹਾਂ ਅਦੁੱਤੀ ਨਮੂਨਿਆਂ ਨੂੰ ਕਿਉਂ ਨਾ ਅਪਣਾਇਆ ।

# ਸ਼ੁਕਰੀਆ

ਜਦੋਂ ਮੈਨੂੰ ਪੰਜਾਬੀ ਵਿਚ *ਫ਼ਵਾਇਦੁਲ–ਫ਼ੁਆਦ* ਕਿਤਾਬ ਦੇ ਅਨੁਵਾਦ ਦਾ ਖ਼ਿਆਲ ਆਇਆ ਤਾਂ ਮੈਂ ਇਸ ਦੇ ਫ਼ਾਰਸੀ ਤੇ ਹੋਰ ਜ਼ਬਾਨਾਂ ਵਿਚ ਪ੍ਰਕਾਸ਼ਿਤ ਛਾਪਾਂ ਦੀ ਭਾਲ ਸ਼ੁਰੂ ਕੀਤੀ। ਦਿੱਲੀ ਦੇ ਉਰਦੂ ਬਾਜ਼ਾਰ ਦੀਆਂ ਦੁਕਾਨਾਂ ਦੇ ਕਈ ਗੇੜੇ ਕੱਢੇ। ਹੋਰ ਵੀ ਜਿਨ੍ਹਾਂ ਇਸਲਾਮੀ ਰੰਗ ਦੇ ਸ਼ਹਿਰਾਂ ਵਿਚ ਜਾਣ ਦਾ ਸਬਬ ਬਣਿਆ, ਮੈਂ ਕਿਤਾਬਾਂ ਦੀਆਂ ਖ਼ਸਤ–ਹਾਲ ਦੁਕਾਨਾਂ ਲੱਭ ਲੱਭ ਕੇ *ਫ਼ਵਾਇਦੁਲ–ਫ਼ੁਆਦ* ਦੀ ਗਜਾ ਲਾਉਂਦਾ ਰਿਹਾ। ਮੈਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਜਿਸ ਤਰ੍ਹਾਂ ਡਾ. ਖ਼ਲੀਕ ਅਹਿਮਦ ਨਿਜ਼ਾਮੀ ਜੀ ਨੇ *ਖ਼ੈਰੁਲ–ਮਜਾਲਿਸ* ਦਾ ਸੰਪਾਦਿਤ ਸੰਸਕਰਣ ਤਿਆਰ ਕੀਤਾ ਸੀ, ਓਸ ਵਰਗਾ ਜਾਂ ਓਸ ਤੋਂ ਕੁੱਝ ਹੇਠਲੀ ਪੱਧਰ ਦਾ *ਫ਼ਵਾਇਦੁਲ–ਫ਼ੁਆਦ* ਦਾ ਕੋਈ ਵੀ ਸੰਪਾਦਿਤ ਐਡੀਸ਼ਨ ਬਾਜ਼ਾਰ ਵਿਚ ਪ੍ਰਾਪਤ ਨਹੀਂ ਸੀ। ਸੋ ਮੈਂ ਸੋਚਿਆ ਕਿ ਇਹ ਪੁੰਨ ਮੈਂ ਹੀ ਕਿਉਂ ਨਾ ਖੱਟ ਲਵਾਂ? ਏਸ ਖ਼ਿਆਲ ਦੇ ਦਿਮਾਗ਼ ਵਿਚ ਆਉਣ ਦਾ ਕੁਦਰਤੀ ਨਤੀਜਾ ਬਿਹ ਹੋਇਆ ਕਿ ਮੈਂ ਆਪਣੇ ਹੋਰ ਕੰਮਾਂ ਦੇ ਮੁਕਾਬਲੇ ਵਿਚ ਇਸ ਕਿਤਾਬ ਦੇ ਅਨੁਵਾਦ ਦੇ ਕਾਰਜ ਨੂੰ ਤਰਜੀਹੀ ਸੂਚੀ ਵਿਚ ਰੱਖ ਲਿਆ। ਮੈਂ ਇਹ ਭੁੱਲ ਗਿਆ ਕਿ ਮੈਂ ਛੇਤੀ ਹੀ ਆਪਣੀ ਯੂਨੀਵਰਸਿਟੀ ਤੋਂ ਰਿਟਾਇਰ ਹੋ ਜਾਣਾ ਹੈ ਤੇ ਕਿਤਾਬ ਦੇ ਖਰੜਿਆਂ ਦੀ ਭਾਲ ਲਈ ਦੇਸ ਦੇ ਅੰਦਰ ਤੇ ਬਾਹਰ ਦੀਆਂ ਲਾਇਬ੍ਰੇਰੀਆਂ ਵਿਚ ਸੁਰੱਖਿਅਤ ਕਲਮੀ ਨੁਸਖ਼ਿਆਂ ਦੀਆਂ ਨਕਲਾਂ ਦੀ ਪ੍ਰਾਪਤੀ ਤੋਂ ਬਿਨਾਂ ਇਸ ਕੰਮ ਨੂੰ ਸਿਰੇ ਚਾੜ੍ਹਨਾ ਨਾਮੁਮਕਿਨ ਸੀ। ਫੇਰ ਵੀ ਮੇਰੀ ਨਿਮਨ ਚੇਤਨਾ ਮੈਨੂੰ ਛਪੀਆਂ ਕਿਤਾਬਾਂ ਨਾਲੋਂ ਹੱਥ–ਲਿਖਿਤ ਖਰੜਿਆਂ ਦੀ ਭਾਲ ਵੱਲ ਤੋਰ ਲਿਗਈ ਹੈ। ਮੈਂ ਸਭ ਤੋਂ ਪਹਿਲਾਂ ਪਹੁੰਚਿਆ ਰਾਮਪੁਰ (ਉੱਤਰ ਪ੍ਰਦੇਸ਼) ਦੀ ਲਾਇਬ੍ਰੇਰੀ ਵਿਚ, ਜੋ ਮੈਨੂੰ ਨੇੜੇ ਪੈਂਦੀ ਸੀ। ਓਥੇ ਪੁਰਾਣੀ ਤਰਜ਼ ਦੇ ਵਿਦਵਾਨ ਮੁਸਲਮਾਨ, ਇਮਤਿਆਜ਼ ਅਲੀ ਅਰਸ਼ੀ ਜੀ ਇਕੱਲੇ ਸਾਰੀ ਲਾਇਬ੍ਰੇਰੀ ਸਾਂਭਦੇ ਸਨ। ਇਸ ਵਿਦਵਾਨ ਨੇ ਮੇਰੀ ਬੜੀ ਖੁੱਲ੍ਹਦਿਲੀ ਨਾਲ ਮਦਦ ਕੀਤੀ। ਓਥੋਂ ਮੈਨੂੰ ਇਕ ਖਰੜਾ ਮਿਲਿਆ, ਜਿਸ ਉੱਤੇ ਮੈਂ ਦੋ ਦਿਨ

ਲਾਏ। ਮੇਰੀ ਅਗਲੀ ਠਾਹਰ ਸੀ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ ਜਿੱਥੇ ਓਸ ਵੇਲੇ ਵਾਈਸ ਚਾਂਸਲਰ ਸਨ ਡਾ. ਖ਼ਲੀਕ ਅਹਿਮਦ ਨਿਜ਼ਾਮੀ। ਡਾ. ਸਾਹਿਬ ਨੂੰ ਮੇਰੀ ਇੱਛਾ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਆਪਣੇ ਵੱਲੋਂ ਤੇ ਆਪਣੀ ਯੂਨੀਵਰਸਿਟੀ ਵੱਲੋਂ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦਿਵਾਉਂਦਿਆਂ, ਮੇਰੇ ਪਾਸੋਂ ਉਨ੍ਹਾਂ ਸਹੂਲਤਾਂ ਦਾ ਪਤਾ ਲੈਣਾ ਚਾਹਿਆ ਜੋ ਮੈਨੂੰ ਮੇਰੀ ਯੂਨੀਵਰਸਿਟੀ ਵੱਲੋਂ ਹੱਥ ਵਿਚ ਲਏ ਕੰਮ ਲਈ ਮਿਲ ਰਹੀਆਂ ਸਨ। ਯੂਨੀਵਰਸਿਟੀ ਵੱਲੋਂ ਮੈਨੂੰ ਕੋਈ ਉਚੇਚੀ ਸਹੂਲਤ ਨਹੀਂ ਸੀ ਮਿਲ ਰਹੀ। ਗ਼ਲਤੀ ਮੇਰੀ ਸੀ ਕਿ ਮੈਂ ਇਸ ਕੰਮ ਨੂੰ, ਬਿਨਾਂ ਗੰਭੀਰਤਾ ਨਾਲ ਖੋਜ–ਯੋਜਨਾ ਦਾ ਰੂਪ ਦੇ ਕੇ (ਇਸ ਉੱਤੇ ਖ਼ਰਚ ਆਉਣ ਦੇ ਅਨੁਮਾਨ ਤੇ ਸਮੇਂ ਦੀ ਮਿਆਦ ਤੇ ਸਹਾਇਕਾਂ ਦੀ ਗਿਣਤੀ, ਆਦਿ ਦੇ ਅਤੇ ਯੂ.ਜੀ.ਸੀ. ਦੀ ਬਾਕਾਇਦਾ ਮਾਲੀ ਸਹਾਇਤਾ ਦੀ ਮਨਜ਼ੂਰੀ ਤੋਂ ਬਿਨਾਂ), ਨੰਗੇ ਧੜ, ਇਸ ਵਿਸਵ–ਵਿਖਿਆਤ ਕਿਤਾਬ ਦੇ ਸੰਪਾਦਨ ਦਾ ਸੰਕਲਪ ਮਨ ਵਿਚ ਵਸਾ ਕੇ, ਕਾਰਜ ਸਾਧਣ ਲਈ ਠਿੱਲ੍ਹ ਪਿਆ। ਡਾਕਟਰ ਨਿਜ਼ਾਮੀ ਨੇ ਕਰੀਬ ਕਰੀਬ ਇਕ ਘੰਟਾ ਮੈਨੂੰ ਮੇਰੇ ਕਾਰਜ ਦੇ ਰਾਹ ਵਿਚ ਆਉਣ ਵਾਲੀਆਂ ਔਕੜਾਂ ਤੋਂ ਜਾਣੂੰ ਕਰਾਉਣ ਤੇ ਯੂਨੀਵਰਸਿਟੀ ਵੱਲੋਂ ਇਕ ਵੱਡਾ ਪ੍ਰੋਜੈਕਟ ਤਿਆਰ ਕਰ ਕੇ ਯੂ.ਜੀ.ਸੀ. ਨੂੰ ਭੇਜਣ ਦੇ ਮਸ਼ਵਰੇ ਲਈ ਲਾਇਆ। ਉਸ ਰਾਤ ਮੈਂ ਅਲੀਗੜ੍ਹ ਯੂਨੀਵਰਸਿਟੀ ਦੇ ਗੈਸਟ ਹਾਊਸ ਵਿਚ ਇਹ ਫ਼ੈਸਲਾ ਕਰ ਕੇ ਸੁੱਤਾ ਕਿ ਇਸ ਕਿਤਾਬ ਦਾ ਮੁਕੰਮਲ ਸੰਪਾਦਨ, ਬਿਨਾਂ ਯੂਨੀਵਰਸਿਟੀ ਤੇ ਯੂ.ਜੀ.ਸੀ. ਦੀ ਮਾਲੀ ਸਹਾਇਤਾ ਦੇ ਸਿਰੇ ਚਾੜ੍ਹਨ ਦਾ ਸੰਕਲਪ ਨਿਰਾ ਝੱਲ ਹੈ। ਸੰਪਾਦਨ ਦਾ ਸੁਫਨਾ ਤਾਂ ਠੱਪ ਹੋ ਗਿਆ, ਪਰ ਇਸ ਨੂੰ ਪੰਜਾਬੀ ਵਿਚ ਉਲਥਾ ਕੇ, ਪੰਜਾਬੀ ਪਾਠਕਾਂ ਤਕ ਪਹੁੰਚਾਉਣ ਦਾ ਇਰਾਦਾ ਜਿਉਂ ਦਾ ਤਿਉਂ ਕਾਇਮ ਰਿਹਾ।

ਡਾ. ਨਿਜ਼ਾਮੀ ਨੇ ਆਪਣੀ ਜ਼ਾਤੀ ਲਾਇਬ੍ਰੇਰੀ ਵਿੱਚੋਂ ਜਿਹੜੇ ਦੋ ਖਰੜੇ ਮੈਨੂੰ ਫੜਾਏ ਸਨ, ਮੈਂ ਉਹ ਅਪਾਣੇ ਕਮਰੇ ਵਿਚ ਲੈ ਗਿਆ ਤੇ ਸਾਰੀ ਰਾਤ ਆਪਣੀ ਕਿਤਾਬ ਨਾਲ ਮੇਲਦਾ ਰਿਹਾ। ਅਗਲੇ ਦਿਨ ਯੂਨੀਵਰਸਿਟੀ ਦੀ ਮੌਲਾਨਾ ਆਜ਼ਾਦ ਲਾਇਬ੍ਰੇਰੀ ਵਿਚ ਸਾਂਭੇ ਪਏ ਕੁੱਝ ਖਰੜੇ ਵੀ ਮੈਂ ਫਰੋਲੇ। ਲਾਇਬ੍ਰੇਰੀਅਨ ਸਾਹਿਬ ਨੇ ਕਿਸੇ ਵੀ ਪੂਰੇ ਖਰੜੇ ਦੀ ਜ਼ੀਰਾਕਸ ਜਾਂ ਫ਼ੋਟੋ–ਕਾਪੀ ਮੁਹਈਆ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਸ

ਤੋਂ ਪਹਿਲਾਂ ਰਾਮਪੁਰ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਸਾਹਿਬ ਆਪਣੇ ਖਰੜੇ ਦੀ ਜ਼ੀਰੋਕਸ ਕਾਪੀ ਕਰਾਉਣ ਲਈ ਖਰੜੇ ਨੂੰ ਲਾਇਬ੍ਰੇਰੀ ਤੋਂ ਬਾਹਰ ਲਿਜਾਣ ਤੋਂ ਇਨਕਾਰ ਕਰ ਚੁੱਕੇ ਸਨ। ਮੈਂ ਯੂਨੀਵਰਸਿਟੀ ਵਿਚ ਬੈਠ ਕੇ ਆਪਣੀ 1312 ਹਿਜਰੀ/1894 ਈ. ਵਿਚ ਨਵਲ ਕਿਸ਼ੋਰ ਪ੍ਰੈਸ, ਲਖਨਊ ਤੋਂ ਛਪੀ ਫ਼ਾਰਸੀ ਦੀ ਕਿਤਾਬ ਦੀ ਤੀਜੀ ਐਡੀਸ਼ਨ ਨੂੰ ਹੱਥ–ਲਿਖੇ ਖਰੜਿਆਂ ਨਾਲ ਮੇਲਦਿਆਂ ਛੇਤੀ ਹੀ ਪਤਾ ਲਾ ਲਿਆ ਕਿ ਪੂਰੀ ਕਿਤਾਬ ਨੂੰ ਸੰਪਾਦਿਤ ਕਰਨ ਦੇ ਵਿਚਾਰ ਨੂੰ ਛੱਡਣ ਦਾ ਮੇਰਾ ਫ਼ੈਸਲਾ ਦਰੁਸਤ ਸੀ। ਇਸ ਲਈ ਵਾਪਸ ਅੰਮ੍ਰਿਤਸਰ ਪਹੁੰਚ ਕੇ *ਫ਼ਵਾਇਦੁਲ–ਫ਼ੁਆਦ* ਨੂੰ ਵੀ *ਖ਼ੈਰੁਲ–ਮਜਾਲਿਸ (ਸ੍ਰੇਸ਼ਟ ਗੋਸ਼ਟਾਂ)* ਦੇ ਨਮੂਨੇ ਉੱਤੇ, ਕੇਵਲ ਬਾਬਾ ਫ਼ਰੀਦ ਨਾਲ ਸਬੰਧਿਤ ਭਾਗਾਂ ਦੇ ਅਨੁਵਾਦ ਤਕ ਸੀਮਿਤ ਕਰ ਲਿਆ। ਇਸ ਵੇਲੇ ਇਹੀ ਫ਼ਰੀਦੀ ਭਾਗਾਂ ਵਾਲੀ ਪੋਥੀ ਵਿਦਵਾਨ ਪਾਠਕਾਂ ਦੇ ਹੱਥ ਵਿਚ ਹੈ। ਇਸ ਵਿਚ ਕਈ ਥਾਂ ਖਰੜਿਆਂ ਜਾਂ ਹੋਰ ਅਨੁਵਾਦਕਾਂ, ਵਿਸ਼ੇਸ਼ ਕਰ ਕੇ ਜਨਾਬ ਹਸਨ ਨਿਜ਼ਾਮੀ ਸਾਨੀ ਜੀ ਦੇ ਅਨੁਵਾਦ ਦੇ ਹਵਾਲੇ ਦਿੱਤੇ ਹੋਏ ਮਿਲਣਗੇ, ਪਰ ਮੇਰਾ ਜਤਨ ਕਿਸੇ ਵੀ ਅਨੁਵਾਦਕ ਨੂੰ ਆਧਾਰ ਬਣਾਉਣ ਦੀ ਥਾਂ ਸਿੱਧਾ ਫ਼ਾਰਸੀ ਪਾਠ ਤੋਂ ਆਪ ਅਨੁਵਾਦ ਕਰਨ ਨੂੰ ਤਰਜੀਹ ਦੇਣ ਦਾ ਰਿਹਾ ਹੈ। ਜਿੰਨਾ ਕੁ ਕੰਮ ਮੇਰੇ ਪਾਸ ਹੋਇਆ ਪਿਆ ਸੀ, ਉਸ ਉੱਤੇ ਨਵੇਂ ਸਿਰਿਓਂ ਨਜ਼ਰ ਮਾਰ ਕੇ ਛਪਣ ਲਈ ਤਿਆਰ ਕਰ ਦਿੱਤਾ ਹੈ।

ਇਸ ਕਿਤਾਬ ਦੀ ਤਿਆਰੀ ਵਿਚ ਮੈਨੂੰ ਜਿਨ੍ਹਾਂ ਵਿਦਵਾਨਾਂ ਪਾਸੋਂ ਕਿਸੇ ਨਾ ਕਿਸੇ ਪ੍ਰਕਾਰ ਦੀ ਥੋੜੀ ਜਾਂ ਬਹੁਤੀ ਮਦਦ ਮਿਲੀ ਹੈ, ਮੈਂ ਉਨ੍ਹਾਂ ਦਾ ਹਿਤੋਂ–ਚਿਤੋਂ ਸ਼ੁਕਰਗੁਜ਼ਾਰ ਹਾਂ। ਇਨ੍ਹਾਂ ਵਿਚ ਸ਼ਾਮਿਲ ਹਨ :

ਸੁਰਗਵਾਸੀ ਡਾ. ਖ਼ਲੀਕ ਅਹਿਮਦ ਨਿਜ਼ਾਮੀ, ਓਦੋਂ ਦੇ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ ਦੇ ਵਾਈਸ ਚਾਂਸਲਰ; ਸੁਰਗਵਾਸੀ ਜਨਾਬ ਮੌਲਾਨਾ ਇਮਤਿਆਜ਼ ਅਲੀ ਅਰਸ਼ੀ ਸਾਹਿਬ, ਜੋ ਓਦੋਂ ਰਾਮਪੁਰ ਦੀ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਸਨ; ਓਦੋਂ ਦੇ ਲਾਇਬ੍ਰੇਰੀਅਨ, ਮੌਲਾਨਾ ਅਬੁੱਲ ਕਲਾਮ ਆਜ਼ਾਦ ਲਾਇਬ੍ਰੇਰੀ, ਅਲੀਗੜ੍ਹ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ; ਖ਼੍ਵਾਜਾ ਹਸਨ ਸਾਨੀ ਨਿਜ਼ਾਮੀ ਦਿਹਲਵੀ, ਦਰਗਾਹ ਹਜ਼ਰਤ ਖ਼੍ਵਾਜਾ ਨਿਜ਼ਾਮੁਦ–ਦੀਨ ਔਲੀਆ, ਦਿੱਲੀ–110013; ਸ. ਗੁਰਦਿਆਲ ਸਿੰਘ ਮਗ਼ਜ਼ੂਬ, 2175, ਰਾਣੀ ਬਾਗ, ਦਿੱਲੀ–110034 ; ਪ੍ਰੋ. ਗੁਰਮੁਖ ਸਿੰਘ ਸਹਿਗਲ,

144/8, ਗਲੀ ਅਰੋੜਿਆਂ, ਸੈਫ਼ਾਬਾਦੀ ਗੇਟ, ਪਟਿਆਲਾ; ਜਨਾਬ ਮੌਲਵੀ ਮਰਗ਼ੂਬ ਆਲਮ, ਇਮਾਮ, ਦੋ–ਮੰਜ਼ਿਲੀ ਮਸਜਿਦ, ਏ ਟੈਂਕ, ਪਟਿਆਲਾ; ਡਾ. ਜੈ ਰੂਪ ਸਿੰਘ, ਵਾਈਸ ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਸ. ਜਗਜੀਤ ਸਿੰਘ ਵਾਲੀਆ, ਸਾਬਕਾ ਡਾਇਰੈਕਟਰ, ਪ੍ਰੈੱਸ ਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੇ ਸ. ਹਰਵਿੰਦਰ ਸਿੰਘ, ਮੇਰਾ ਸਾਬਕਾ ਸਟੈਨੋ, ਪਟਿਆਲਾ ।

ਪਟਿਆਲਾ ਪ੍ਰੀਤਮ ਸਿੰਘ

24.11.2004

24.11.2007 (ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਾ ਦਿਨ)

# ਫ਼ਵਾਇਦੁਲ-ਫ਼ੁਆਦ ਦੇ ਮੂਲ ਫ਼ਾਰਸੀ ਪਾਠ ਦਾ ਪੰਜਾਬੀ ਅਨੁਵਾਦ

## ਦਿਲਾਂ ਲਈ ਰਾਹਤ

# I–ਤੀਜੀ ਬੈਠਕ

## ਸ਼ੁੱਕਰਵਾਰ, 15 ਸ਼'ਅਬਾਨ, 707 ਹਿ.
## (11 ਫ਼ਰਵਰੀ, 1308 ਈ.)

ਨਮਾਜ਼ ਦੇ ਪਿੱਛੋਂ ਚਰਨ ਪਰਸਣ ਦੀ ਨਿਆਮਤ ਹਾਸਲ ਹੋਈ ...

ਇਕ ਮਲੰਗ [ਸਿੱਧਾ] ਅੰਦਰ ਲੰਘ ਆਇਆ, ਘੜੀ ਕੁ ਬੈਠਾ ਤੇ ਉੱਠ ਕੇ ਤੁਰ ਗਿਆ।

ਖ਼੍ਵਾਜਾ ਸਾਹਿਬ[1], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਸ ਤਰ੍ਹਾਂ ਦੇ ਲੋਕ ਸ਼ੈਖ਼ ਬਹਾਉਦ-ਦੀਨ ਜ਼ਕਰੀਆ[2], ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀ ਹਜ਼ੂਰੀ ਵਿਚ, ਘੱਟ ਹੀ ਪਹੁੰਚ ਸਕਦੇ ਸਨ, ਪਰ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਉਨ੍ਹਾਂ ਉੱਤੇ ਅੱਲਾਹ ਦੀ ਭਰਪੂਰ ਰਹਿਮਤ ਹੋਵੇ, ਦੀ ਸੇਵਾ ਵਿਚ ਹਰ ਤਰ੍ਹਾਂ ਦੇ ਦਰਵੇਸ਼-ਦਰਵੂਸ਼ ਪਹੁੰਚ ਜਾਇਆ ਕਰਦੇ ਸਨ ...

---

1. ਹਜ਼ਰਤ ਨਿਜ਼ਾਮੁਦ-ਦੀਨ ਔਲੀਆ
2. ਬਾਬਾ ਜੀ ਦਾ ਸਮਕਾਲੀ ਮੁਲਤਾਨ ਦਾ ਪ੍ਰਸਿੱਧ ਸੂਫ਼ੀ ਆਗੂ, ਜੋ ਸ਼ਿਹਾਬੁਦ-ਦੀਨ ਸੁਹਰਵਰਦੀ ਦਾ ਖ਼ਲੀਫ਼ਾ ਸੀ । ਸ਼ੈਖ਼ ਅਬਦੁਲ ਹੱਕ, ਕਰਤਾ *ਅਖ਼ਬਾਰੁਲ-ਅਖ਼ਯਾਰ* ਅਨੁਸਾਰ ਇਨ੍ਹਾਂ ਦਾ ਚਲਾਣਾ ਸੰਨ 661 ਹਿਜਰੀ/1262-63 ਈਸਵੀ ਵਿਚ ਹੋਇਆ ਸੀ ।

# I – ਚੌਦਵੀਂ ਬੈਠਕ
## ਵੀਰਵਾਰ, 7 ਮੁਹੱਰਮ, 708 ਹਿ.
## (27 ਜੂਨ, 1308 ਈ.)

ਚਰਨ ਪਰਸਣ ਦੀ ਨਿਆਮਤ ਪ੍ਰਾਪਤ ਹੋਈ ...

...ਇਸ ਤੋਂ ਪਿੱਛੋਂ [ਆਪ ਨੇ] ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਭਰਾ ਸ਼ੈਖ਼ ਨਜੀਬੁਦ–ਦੀਨ ਮੁਤਵੱਕਿਲ[1], ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀ ਗੱਲ ਤੋਰੀ। ਆਪ ਨੇ ਫ਼ਰਮਾਇਆ ਕਿ ਜਦੋਂ ਉਹ ਵਿਦਿਆ–ਪ੍ਰਾਪਤੀ ਦੀ ਖ਼ਾਤਰ ਪਾਠਸ਼ਾਲਾ ਵਿਚ ਗਏ ਤਾਂ ਉਸਤਾਦ ਨੇ ਪੁੱਛਿਆ, ''ਨਜੀਬੁਦ–ਦੀਨ ਮੁਤਵੱਕਿਲ ਤੂੰ ਹੀ ਹੈਂ?''

ਉਸ ਨੇ ਜਵਾਬ ਦਿੱਤਾ, ''ਮੈਂ ਤਾਂ ਨਜੀਬੁਦ–ਦੀਨ 'ਮੁਤਅਕੱਲ' (ਪੇਟੂ) ਹਾਂ, 'ਮੁਤਵੱਕਿਲ' (ਭਰੋਸਾ ਕਰਨ ਵਾਲਾ) ਤਾਂ ਖ਼ਬਰੇ ਕੌਣ ਹੈ ?''

ਉਸਤਾਦ ਨੇ ਫੇਰ ਪੁੱਛਿਆ, ''ਤੂੰ ਹੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ ਦਾ ਭਰਾ ਹੈਂ?''

ਬੋਲੇ, ''ਦਿਖਾਵੇ ਦਾ ਤਾਂ ਮੈਂ ਹੀ ਹਾਂ, ਪਰ ਅਸਲ ਵਿਚ ਖ਼ਬਰੇ ਕੌਣ ਹੈ...?''

---

1. ਬਾਬਾ ਫ਼ਰੀਦ ਜੀ ਦਾ ਸੱਕਾ ਭਰਾ ।

# I - ਵੀਹਵੀਂ ਬੈਠਕ

## ਵੀਰਵਾਰ, 27 ਜਮਾਦਿਲ–ਸਾਨੀ, 708 ਹਿ.
## (17 ਦਸੰਬਰ, 1308 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

...ਇਸ ਤੋਂ ਪਿੱਛੋਂ ਜਿਹੜੀ ਰਾਤ ਪਈ, ਉਹ ਸ਼ੁੱਕਰਵਾਰ ਦੀ ਸੀ ।

ਇਕ ਤੀਵੀਂ ਆਪ ਦੀ ਸੇਵਾ ਵਿਚ ਹਾਜ਼ਰ ਹੋਈ ਤੇ ਹਜ਼ੂਰ ਪਾਸੋਂ ਬੈ'ਅਤ[1] ਕੀਤੀ ।

ਆਪ ਨੇ ਔਰਤ–ਜ਼ਾਤ ਵਿਚ ਸੀਲ–ਸੰਜਮ ਦਿਆਂ ਲਾਭਾਂ ਬਾਰੇ ਵਿਸਤਾਰ ਨਾਲ ਦੱਸਿਆ ।

ਇਸ ਸੰਬੰਧ ਵਿਚ ਆਪ ਨੇ ਫ਼ਰਮਾਇਆ ਕਿ ਇੰਦਪਤ ਦੀ ਇਕ ਔਰਤ ਸੀ, ਜਿਸ ਦਾ ਨਾਂ ਸੀ ਫ਼ਾਤਿਮਹ । ਉਸ ਦੇ ਜਤ–ਸਤ ਤੇ ਸੀਲ–ਸੰਜਮ ਦਾ ਇਹ ਹਾਲ ਸੀ ਕਿ ਕਈ ਵਾਰ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਦੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਬਰਕਤ–ਭਰੀ ਰਸਨਾ ਨੇ ਕਈ ਵਾਰੀ ਇਹ ਬਚਨ ਉਚਾਰਿਆ ਸੀ ਕਿ ''ਉਹ ਔਰਤ ਤਾਂ ਮਰਦ ਹੈ, ਜਿਸ ਨੂੰ ਭੇਜਿਆ ਗਿਆ ਹੈ ਔਰਤ ਦੀ ਸ਼ਕਲ ਵਿਚ ।''

1. ਆਗਿਆ ਪਾਲਣ ਦੀ ਸਹੁੰ ਖਾਧੀ ।

# I – ਪੰਜੀਵੀਂ ਬੈਠਕ

## ਸ਼ੁੱਕਰਵਾਰ, 9 ਰਮਜ਼ਾਨ, 708 ਹਿ.
## (1 ਮਾਰਚ, 1309 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

...ਫੇਰ ਪੀਰ ਦੀ ਆਗਿਆ ਨੂੰ ਪਾਲਣ ਦੀ ਗੱਲ ਚੱਲ ਪਈ ।

ਆਪ ਨੇ ਫ਼ਰਮਾਇਆ ਕਿ ਇਕ ਵਾਰੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਇਕ ਦੁਆ ਆਪਣੇ ਹੱਥ ਉੱਤੇ ਲਿਖੀ ਹੋਈ ਸੀ । ਆਪ ਬੋਲੇ, ''ਹੈ ਕੋਈ ਜਿਹੜਾ ਇਸ [ਦੁਆ] ਨੂੰ ਚੇਤੇ ਕਰ ਲਵੇ?''

ਮੈਂ ਤਾੜ ਗਿਆ ਕਿ ਆਪ ਦੀ ਇੱਛਾ ਹੈ, ਮੈਂ [ਇਹ ਦੁਆ] ਚੇਤੇ ਕਰ ਲਵਾਂ।

ਮੈਂ ਝੱਟ ਆਪ ਦੀ ਸੇਵਾ ਵਿਚ ਬੇਨਤੀ ਕੀਤੀ, ''ਜੇ ਆਗਿਆ ਹੋਵੇ ਤਾਂ ਮੈਂ [ਚੇਤੇ] ਕਰ ਲਵਾਂ?''

ਆਪ ਨੇ ਮੈਨੂੰ ਦੁਆ ਦੱਸ ਦਿੱਤੀ। ਮੈਂ ਕਿਹਾ, ''ਮੈਂ ਇਕ ਵਾਰ ਆਪ ਦੀ ਹਜ਼ੂਰੀ ਵਿਚ ਪੜ੍ਹ ਲਵਾਂ, ਫੇਰ ਏਸ ਨੂੰ ਚੇਤੇ ਕਰ ਲਵਾਂਗਾ।''

ਆਪ ਨੇ ਫ਼ਰਮਾਇਆ, ''ਪੜ੍ਹੋ''।

ਜਦੋਂ ਮੈਂ ਪੜ੍ਹੀ ਤਾਂ ਆਪ ਨੇ ਇਕ ਲਗ–ਮਾਤਰ ਦੀ ਸੁਧਾਈ ਕੀਤੀ। ਫ਼ਰਮਾਇਆ, ''[ਇਉਂ ਨਹੀਂ], ਇਉਂ ਪੜ੍ਹੋ।''

ਮੈਂ [ਉਹ ਦੁਆ] ਓਸੇ ਤਰ੍ਹਾਂ ਪੜ੍ਹੀ, ਜਿਵੇਂ ਕਿ ਸ਼ੈਖ਼ ਸਾਹਿਬ ਨੇ ਫ਼ਰਮਾਇਆ ਸੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਮੇਰੇ ਉਚਾਰਨ ਅਨੁਸਾਰ ਵੀ ਅਰਥ ਤਾਂ ਨਿਕਲ ਹੀ ਆਉਂਦੇ ਸਨ, ਪਰ ਮੈਂ [ਦੁਆ] ਸ਼ੈਖ਼ ਸਾਹਿਬ ਦੀ ਦੱਸ

ਅਨੁਸਾਰ ਹੀ ਪੜ੍ਹੀ।

ਗੱਲ ਕੀ, ਦੁਆ ਮੈਨੂੰ ਓਸੇ ਵੇਲੇ ਚੇਤੇ ਹੋ ਗਈ।

ਮੈਂ [ਸ਼ੈਖ਼ ਸਾਹਿਬ ਨੂੰ] ਦੱਸਿਆ ਕਿ ਦੁਆ ਯਾਦ ਹੋ ਗਈ ਹੈ, ਜੇ ਹੁਕਮ ਹੋਵੇ ਤਾਂ ਬੋਲ ਕੇ ਸੁਣਾਵਾਂ।

[ਆਪ ਨੇ] ਫ਼ਰਮਾਇਆ, "ਸੁਣਾਓ"।

ਮੈਂ ਸੁਣਾਈ ਤੇ ਉਹ ਲਗ ਓਸੇ ਤਰ੍ਹਾਂ ਉਚਾਰੀ ਜਿਵੇਂ ਸ਼ੈਖ਼ ਸਾਹਿਬ ਦੀ ਆਗਿਆ ਹੋਈ ਸੀ।

ਮੈਂ ਆਪ ਦੀ ਹਜ਼ੂਰੀ ਵਿੱਚੋਂ ਉੱਠ ਕੇ ਬਾਹਰ ਆਇਆ ਤਾਂ ਮੌਲਾਨਾ ਬਦ੍ਰੁਦ-ਦੀਨ ਇਸਹਾਕ[1], ਅੱਲਾਹ ਉਨ੍ਹਾਂ ਨੂੰ ਰਹਿਮਤ ਤੇ ਖਿਮਾ ਬਖ਼ਸ਼ੇ, ਨੇ ਕਿਹਾ, "ਤੂੰ ਸ਼ੈਖ਼ ਸਾਹਿਬ ਦੇ ਦੱਸੇ ਅਨੁਸਾਰ ਲਗ ਦਾ ਉਚਾਰਨ ਕਰ ਕੇ ਬੜਾ ਚੰਗਾ ਕੀਤਾ।"

ਮੈਂ ਕਿਹਾ, "ਜੇ ਖ਼ੁਦ ਸੀਬਵੈ, ਜੋ ਇਸ ਤਰ੍ਹਾਂ ਦੀ ਵਿਦਿਆ ਦਾ ਵਿਆਖਿਆਕਾਰ ਸੀ, ਜਾਂ ਇਸ ਵਿਦਿਆ ਦੇ ਅਸੂਲਾਂ ਦੇ ਹੋਰ ਸਾਰੇ ਮੋਢੀ ਵੀ, [ਆਪ ਚੱਲ ਕੇ ਏਥੇ] ਆ ਜਾਣ ਤੇ ਮੈਨੂੰ ਕਹਿਣ ਕਿ ਤੇਰਾ ਇਸ ਲਗ ਦਾ ਉਚਾਰਨ ਠੀਕ ਨਹੀਂ, ਤਾਂ ਵੀ ਮੈਂ ਇਹ ਪਾਠ ਬਾਬਾ ਜੀ ਦੇ ਹੁਕਮ ਅਨੁਸਾਰ ਹੀ ਉਚਾਰਾਂਗਾ।"

ਮੌਲਾਨਾ ਬਦ੍ਰੁਦ-ਦੀਨ ਨੇ ਫ਼ਰਮਾਇਆ, "ਸ਼ੈਖ਼ ਸਾਹਿਬ ਦਾ ਜਿਸ ਤਰ੍ਹਾਂ ਦਾ ਅਦਬ-ਆਦਾਬ ਤੁਸੀਂ ਕਰਦੇ ਹੋ ; ਸਾਡੇ ਵਿੱਚੋਂ ਕਿਸੇ ਦੇ ਵੀ ਭਾਗਾਂ ਵਿਚ ਨਹੀਂ ਹੈ।"

...[ਫੇਰ] ਗੱਲ ਪੀਰ ਦੇ ਅਦਬ ਵੱਲ ਮੁੜ ਪਈ।

ਆਪ ਨੇ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਇਕ ਵਾਰੀ ਦੱਸਿਆ ਸੀ ਕਿ ਮੈਂ ਆਪਣੀ ਸਾਰੀ ਉਮਰ ਵਿਚ ਇੱਕੋ ਵੇਰ ਆਪਣੇ ਪੀਰ ਖ਼੍ਵਾਜਾ ਕੁਤਬੁਦ-

1. ਬਾਬਾ ਫ਼ਰੀਦ ਜੀ ਦਾ ਜਵਾਈ ਤੇ ਖ਼ਲੀਫ਼ਾ ।

ਦੀਨ ਬਖ਼ਤਯਾਰ[2] ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਸਾਹਮਣੇ ਇਕ ਗੁਸਤਾਖ਼ੀ ਕਰ ਬੈਠਾ ਸਾਂ।

ਗੱਲ ਇਉਂ ਹੋਈ ਕਿ ਮੈਂ ਸ਼ੈਖ਼ ਸਾਹਿਬ ਪਾਸੋਂ ਚਲੀਹਾ ਕੱਟਣ ਦੀ ਆਗਿਆ ਮੰਗੀ।

ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਫ਼ਰਮਾਇਆ, ''ਕੋਈ ਲੋੜ ਨਹੀਂ, ਕਿਉਂਕਿ ਇਸ ਤੋਂ ਮਸ਼ਹੂਰੀ ਮਿਲਦੀ ਹੈ। [ਆਪਣੇ] ਵੱਡੇ–ਵਡੇਰਿਆਂ ਦੀ ਇਹ ਰੀਤ ਨਹੀਂ ਹੈ।''

ਮੈਂ ਉੱਤਰ ਦਿੱਤਾ, ਕਿ ਸ਼ੈਖ਼ ਸਾਹਿਬ ਨੂੰ ਪਤਾ ਹੀ ਹੈ ਕਿ ਮੈਨੂੰ ਪ੍ਰਸਿੱਧੀ ਦੀ ਉੱਕਾ ਕੋਈ ਭੁੱਖ ਨਹੀਂ ਹੈ। ਮੈਂ ਸ਼ੁਹਰਤ ਖੱਟਣ ਵਾਸਤੇ ਬੇਨਤੀ ਨਹੀਂ ਕਰ ਰਿਹਾ।

ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਕੁੱਝ ਨਾ ਬੋਲੇ।

ਇਸ ਤੋਂ ਪਿੱਛੋਂ, ਸਾਰੀ ਉਮਰ, ਮੈਨੂੰ ਇਹ ਪਛਤਾਵਾ [ਵੱਢ ਵੱਢ] ਖਾਂਦਾ ਰਿਹਾ ਤੇ ਵਾਰ ਵਾਰ ਪ੍ਰਾਸਚਿਤ ਕਰਦਾ ਰਿਹਾ ਕਿ ਮੈਂ ਇਸ ਤਰ੍ਹਾਂ ਦਾ ਜਵਾਬ ਕਿਉਂ ਦੇ ਬੈਠਾ ਜੋ ਆਪ ਦੇ ਹੁਕਮ ਦੇ ਅਨੁਕੂਲ ਨਹੀਂ ਸੀ।

ਜਦੋਂ ਇਹ ਕਥਾ ਮੁੱਕ ਗਈ ਤਾਂ ਖ਼੍ਵਾਜਾ ਸਾਹਿਬ [ਹਜ਼ਰਤ ਨਿਜ਼ਾਮੁਦ–ਦੀਨ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਗੱਲ ਤੋਰੀ ਕਿ ਇਕ ਵਾਰੀ ਮੇਰੇ ਪਾਸੋਂ ਵੀ ਇਸ ਤਰ੍ਹਾਂ ਦੀ ਅਣਚਾਹੀ ਗੁਸਤਾਖ਼ੀ ਹੋ ਗਈ ਸੀ।

ਇਹ ਕਹਾਣੀ ਇਉਂ ਵਾਪਰੀ ਕਿ ਆਪ ਦੇ ਪਾਸ '*ਅਵਾਰਿਫ਼*'[3] ਦਾ ਇਕ ਖਰੜਾ ਸੀ। ਉਸ ਵਿੱਚੋਂ ਆਪ ਕੁੱਝ ਸਿੱਖਿਆਦਾਇਕ ਹਵਾਲੇ ਦਿਆ ਕਰਦੇ ਸਨ। ਖਰੜਾ, ਬੜੇ ਮਹੀਨ ਅੱਖਰਾਂ ਵਿਚ ਤੇ ਅਸ਼ੁੱਧ ਲਿਖਿਆ ਹੋਇਆ ਸੀ, ਇਸ ਲਈ ਸ਼ੈਖ਼ ਸਾਹਿਬ ਨੂੰ ਇਸ ਦੇ ਪਾਠ ਉਠਾਉਣ ਵਿਚ ਕੁੱਝ ਦੇਰ ਲੱਗਦੀ ਸੀ।

---

2. ਬਾਬਾ ਫ਼ਰੀਦ ਜੀ ਦੇ ਮੁਰਸ਼ਦ

3. *ਅਵਾਰਿਫ਼–ਅਲ–ਮਆਰਿਫ਼* ਸੂਫ਼ੀ ਸਾਹਿੱਤ ਦੀ ਪ੍ਰਸਿੱਧ ਪਾਠ–ਪੁਸਤਕ ਹੈ ਜੋ ਸੁਹਰਵਰਦੀ ਸੂਫ਼ੀ ਸੰਪ੍ਰਦਾਇ ਦੇ ਮੋਢੀ ਸ਼ੈਖ਼ ਸ਼ਿਹਾਬੁਦ–ਦੀਨ ਦੀ ਰਚਨਾ ਹੈ।

ਮੈਂ ਇਕ ਹੋਰ ਖਰੜਾ ਸ਼ੈਖ਼ ਨਜੀਬੁਦ-ਦੀਨ ਮੁਤਵੱਕਿਲ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਪਾਸ ਵੇਖਿਆ ਹੋਇਆ ਸੀ। ਮੈਨੂੰ ਉਸ ਦਾ ਚੇਤਾ ਆ ਗਿਆ। ਮੈਂ ਅਰਜ਼ ਕੀਤੀ, 'ਸ਼ੈਖ਼ ਨਜੀਬੁਦ-ਦੀਨ ਪਾਸ [*ਅਵਾਰਿਫ਼* ਦਾ] ਇਕ ਸ਼ੁੱਧ ਖਰੜਾ ਪਿਆ ਹੈ।'

ਮੇਰੀ ਇਹ ਗੱਲ ਆਪ ਦੀ ਗੌਰਵਮਈ ਤਬੀਅਤ ਨੂੰ ਸੁਖਾਈ ਨਹੀਂ ਸੀ।

ਘੜੀ ਕੁ ਚੁੱਪ ਰਹਿਣ ਪਿੱਛੋਂ ਆਪ ਦੀ ਪਵਿੱਤਰ ਰਸਨਾ ਨੇ ਇਹ ਬਚਨ ਉਚਾਰਿਆ, ''[ਇਸ] ਦਰਵੇਸ਼ ਕੋਲ ਅਸ਼ੁੱਧ ਖਰੜੇ ਦੀ ਸੁਧਾਈ ਦੀ ਖਮਤਾ ਨਹੀਂ ਹੈ?'

ਆਪਣੀ ਬਰਕਤ-ਭਰੀ ਜ਼ਬਾਨ ਨਾਲ ਇਹ ਕਥਨ ਇਕ ਦੋ ਵਾਰ ਦੁਹਰਾਏ ਵੀ ਪਰ ਮੈਨੂੰ ਉੱਕਾ ਹੀ ਸਮਝ ਨਾ ਆਈ ਕਿ ਆਪ ਕਿਸ ਵੱਲ ਇਸ਼ਾਰਾ ਕਰ ਰਹੇ ਹਨ।

ਜੇ ਮੈਂ ਜਾਣ-ਬੁੱਝ ਕੇ ਜਾਂ ਮਿੱਥ ਕੇ ਕੋਈ ਗੱਲ ਕੀਤੀ ਹੁੰਦੀ ਤਾਂ ਮੈਨੂੰ ਝੱਟ ਖੁੜਕ ਜਾਂਦਾ ਕਿ ਇਸ ਬਚਨ ਦਾ ਨਿਸ਼ਾਨਾ ਮੈਂ ਹਾਂ।

ਜਦ ਇਹੀ ਗੱਲ ਦੋ-ਤਿੰਨ ਵਾਰ ਕਹੀ ਗਈ ਤਾਂ ਮੌਲਾਨਾ ਬਦ੍ਰਦ-ਦੀਨ ਇਸਹਾਕ, ਅੱਲਾਹ ਉਨ੍ਹਾਂ ਨੂੰ ਰਹਿਮਤ ਤੇ ਖਿਮਾ ਬਖ਼ਸ਼ੇ, ਨੇ ਮੈਨੂੰ ਜਤਾਇਆ ਕਿ ਸ਼ੈਖ਼ ਸਾਹਿਬ ਜੋ ਕੁੱਝ ਫ਼ਰਮਾ ਰਹੇ ਨੇ ਉਹ ਤੇਰੇ ਬਾਰੇ ਹੈ।

ਮੈਂ ਉੱਠ ਖਲੋਤਾ ਤੇ ਸਿਰ ਨੰਗਾ ਕਰ ਕੇ ਸ਼ੈਖ਼ ਸਾਹਿਬ ਦੇ ਚਰਨਾਂ ਉੱਤੇ ਢਹਿ ਪਿਆ ਤੇ ਬੋਲਿਆ, ਰੱਬ ਰਾਖਾ ਹੋਵੇ, ਮੈਂ ਕੋਈ ਗੱਲ ਜਨਾਬ ਨੂੰ ਲਾ ਕੇ ਨਹੀਂ ਕਹੀ। ਮੈਂ ਤਾਂ ਜਿਹੜਾ ਖਰੜਾ ਵੇਖਿਆ ਹੋਇਆ ਸੀ, ਉਸ ਦਾ ਜ਼ਿਕਰ-ਮਾਤਰ ਹੀ ਕਰ ਰਿਹਾ ਸਾਂ। ਇਸ ਤੋਂ ਛੁੱਟ ਮੇਰੇ ਮਨ ਵਿਚ ਉੱਕਾ ਹੋਰ ਕੋਈ ਗੱਲ ਨਹੀਂ ਸੀ।

'ਮੈਂ ਬਥੇਰੀਆਂ ਮਾਫ਼ੀਆਂ ਮੰਗੀਆਂ ਪਰ ਸ਼ੈਖ਼ ਸਾਹਿਬ ਦੀ ਨਾਰਾਜ਼ਗੀ ਜਿਉਂ ਦੀ ਤਿਉਂ ਬਣੀ ਰਹੀ।

'ਮੈਂ ਓਥੋਂ ਉੱਠ ਬੈਠਾ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਮੈਂ ਕੀ ਕਰਾਂ? ਰੱਬ ਕਰੇ ਉਹੋ ਜਿਹਾ ਦਿਹਾੜਾ ਕਿਸੇ ਉੱਤੇ ਨਾ ਆਵੇ ਤੇ ਜਿਹੜਾ

ਕਸ਼ਟ ਮੈਨੂੰ ਉਸ ਦਿਨ ਹੰਢਾਉਣਾ ਪਿਆ, ਉਹ ਕਿਸੇ ਨੂੰ ਨਾ ਹੰਢਾਉਣਾ ਪਵੇ।

'ਮੇਰਾ ਰੋਣ ਨਿਕਲ ਗਿਆ ਤੇ ਘਬਰ਼ਾਹਟ ਵਿਚ ਤਰਲੋ-ਮੱਛੀ ਹੋਇਆ ਮੈਂ ਵਾਹੋ-ਦਾਹੀ ਬਾਹਰ ਵੱਲ ਨਿਕਲ ਤੁਰਿਆ ; [ਤੁਰਦਾ ਤੁਰਦਾ ਮੈਂ] ਇਕ ਖੂਹ ਉੱਤੇ ਜਾ ਪਹੁੰਚਿਆ। ਜੀ ਕੀਤਾ, ਡੁੱਬ ਮਰਾਂ।

'ਫੇਰ ਜੱਕੋ-ਤੱਕੇ ਵਿਚ ਪੈ ਗਿਆ ਕਿ ਮੈਂ ਤਾਂ ਮਰ-ਖਪ ਜਾਵਾਂਗਾ ਪਰ ਖੁਨਾਮੀ [ਦੇ ਕਲੰਕ] ਤੋਂ ਕਿਵੇਂ ਬਚ ਸਕਾਂਗਾ? ਇਸ ਪਰੇਸ਼ਾਨੀ ਤੇ ਵਿਆਕਲਤਾ ਵਿਚ ਝੱਲਿਆਂ ਵਾਂਗ ਪਿੱਟਦਾ-ਪਿਟਾਉਂਦਾ ਰੋਹੀ ਵੱਲ ਨਿਕਲ ਗਿਆ। ਅੱਲਾਹ ਹੀ ਜਾਣਦਾ ਹੈ ਕਿ ਉਸ ਵੇਲੇ ਮੇਰਾ ਕੀ ਹਾਲ ਸੀ।

'ਮੁੱਕਦੀ ਗੱਲ ਇਹ ਕਿ ਸ਼ੈਖ਼ ਸਾਹਿਬ ਦਾ ਇਕ ਸੁਪੁੱਤਰ ਸੀ, ਜਿਸ ਦਾ ਨਾਂ ਸੀ ਸ਼ਿਹਾਬੁਦ-ਦੀਨ। ਸਾਡਾ ਆਪੋ-ਵਿੱਚੀ ਨਿੱਘਾ ਨੇੜ ਸੀ।

'ਉਸ ਨੂੰ ਮੇਰੀ ਹਾਲਤ ਦਾ ਪਤਾ ਲੱਗਾ ਤਾਂ ਸ਼ੈਖ਼ ਸਾਹਿਬ ਨੂੰ ਜਾ ਕੇ ਬੜੇ ਸੁਚੱਜ ਨਾਲ ਸਾਰੀ ਗੱਲ ਦੱਸੀ।'

'ਸ਼ੈਖ਼ ਸਾਹਿਬ ਨੇ ਆਪਣੇ ਛੋਟੇ ਬੇਟੇ ਮੁਹੱਮਦ ਨੂੰ ਮੇਰੀ ਭਾਲ ਵਿਚ ਭੇਜਿਆ।'

'ਮੈਂ ਆ ਕੇ ਆਪਣਾ ਸਿਰ ਆਪ ਦੇ ਬਰਕਤ-ਭਰੇ ਚਰਨਾਂ ਉੱਤੇ ਟਿਕਾ ਦਿੱਤਾ।'

'ਆਪ ਬੜੇ ਨਿਹਾਲ ਹੋਏ।'

'ਦੂਜੇ ਦਿਨ ਆਪ ਨੇ ਮੈਨੂੰ ਆਪਣੇ ਪਾਸ ਬੁਲਾਇਆ, ਬੜੇ ਪਿਆਰ ਤੇ ਦੁਲਾਰ ਨਾਲ ਪੇਸ਼ ਆਏ, ਅਪਾਰ ਕਿਰਪਾ ਕੀਤੀ ਤੇ ਦੱਸਿਆ ਕਿ ਇਹ ਸਭ ਕੁੱਝ ਮੈਂ ਤੇਰੀ ਆਤਮਕ ਉੱਨਤੀ ਲਈ ਕੀਤਾ ਸੀ ।

'ਪੀਰ, ਮੁਰੀਦ ਦੀ ਕੰਘੀ ਹੁੰਦਾ ਹੈ' ਵਾਲਾ ਕਥਨ ਮੈਂ ਆਪ ਪਾਸੋਂ ਇਸੇ ਦਿਨ ਸੁਣਿਆ ਸੀ।

'ਉਪਰੰਤ ਆਪ ਨੇ ਮੇਰਾ ਸਨਮਾਨ ਕੀਤਾ ਤੇ ਆਪਣਾ ਖ਼ਾਸ ਲੱਤਾ ਬਖ਼ਸ਼ ਕੇ ਨਿਵਾਜਿਆ।'

ਦੂਹਾਂ ਜਹਾਨਾਂ ਦੇ ਰੱਬ ਦਾ ਅਭਿਨੰਦਨ ਹੈ ।

# I – ਅਠਾਈਵੀਂ ਬੈਠਕ

## ਸ਼ੁੱਕਰਵਾਰ, 28 ਸ਼ੱਵਾਲ, 708 ਹਿ.
## (30 ਮਾਰਚ, 1309 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਉਸ ਦਿਨ ਇਸ ਤੁੱਛ ਬੰਦੇ [ਅਮੀਰ ਹਸਨ ਸਿਜਜ਼ੀ] ਨੇ ਆਪ ਨੂੰ [ਔਲੀਆ ਜੀ ਨੂੰ] [ਪਹਿਲੀ ਵਾਰੀ] ਬੇਨਤੀ ਕੀਤੀ ਕਿ ਇਹ ਸਾਮੱਗਰੀ ਇਕੱਠੀ ਕੀਤੀ ਜਾ ਰਹੀ ਹੈ।

ਮੌਕਾ ਬੜਾ ਸੁਲੱਭ ਤੇ ਏਕਾਂਤ ਬੜੀ ਸੁਖਾਵੀਂ ਸੀ । ਦਾਸ ਨੇ ਮੱਥਾ ਟੇਕ ਕੇ ਕਿਹਾ, 'ਇਕ ਬੇਨਤੀ ਹੈ, ਜੇ ਆਗਿਆ ਹੋਵੇ, ਤਾਂ ਅਰਜ਼ ਕਰਾਂ।'

ਫ਼ਰਮਾਇਆ, 'ਜ਼ਰੂਰ'।

ਦਾਸ ਨੇ ਕਿਹਾ ਕਿ ਵਰ੍ਹੇ ਤੋਂ ਕੁੱਝ ਉੱਪਰ ਹੀ ਹੋ ਗਿਆ ਹੈ ਆਪ ਦੀ ਬੰਦਗੀ ਵਿਚ ਬੱਝਿਆਂ ਤੇ ਜਦ ਵੀ ਆਪ ਦੇ ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ, ਆਪ ਦੀ ਮੋਤੀ ਕੇਰਨ ਵਾਲੀ ਰਸਨਾ ਤੋਂ ਲਾਭਦਾਇਕ ਬਚਨ ਸੁਣਦਾ ਰਿਹਾ ਹਾਂ, ਕਦੀ ਵ'ਅਜ਼, ਕਦੀ ਨਸੀਹਤ, ਕਦੀ ਬੰਦਗੀ ਦੀ ਪ੍ਰੇਰਨਾ ਤੇ ਕਦੀ ਸ਼ੈਖ਼ਾਂ ਦੀਆਂ ਸਾਖੀਆਂ ਅਤੇ ਕਦੇ ਉਨ੍ਹਾਂ ਦੇ ਚਰਿੱਤਰਾਂ ਬਾਰੇ।'

ਜੋ ਸ਼ਬਦ ਵੀ ਦਾਸ ਦੇ ਕੰਨੀਂ ਪੈਂਦੇ ਰਹੇ ਨੇ, ਉਹ ਆਤਮਾ ਨੂੰ ਹੁਲਾਰਾ ਦੇਣ ਵਾਲੇ ਸਨ। ਮੇਰੀ ਇੱਛਾ ਹੈ ਕਿ ਇਹ [ਬਚਨ] ਇਸ ਨਿਤਾਣੇ ਦੇ ਜੀਵਨ-ਦਰਸ਼ਨ ਬਣ ਜਾਣ, ਬਲਕਿ ਇਸ ਟੁੱਟੇ ਹੋਏ ਦੇ ਰਾਹ-ਦਸੇਰੇ ਬਣ ਜਾਣ। ਇਸ ਲਈ ਆਪਣੀ ਬੁੱਧੀ ਅਨੁਸਾਰ ਇਨ੍ਹਾਂ ਨੂੰ ਲਿਖਤ ਵਿਚ ਲੈ ਆਂਦਾ ਹੈ।

ਇਕ ਕਾਰਨ ਇਹ ਵੀ ਸੀ ਕਿ ਆਪ ਦੀ ਪਵਿੱਤਰ ਰਸਨਾ ਤੋਂ ਬੜੀ ਵਾਰੀ ਸੁਣਿਆ ਸੀ ਕਿ ਸ਼ੈਖ਼ਾਂ ਦੀਆਂ ਰਚਨਾਵਾਂ ਤੇ ਸੂਫ਼ੀ ਮਾਰਗ ਬਾਰੇ ਦੱਸੇ

ਉਨ੍ਹਾਂ ਦੇ ਨੁਕਤੇ ਸਾਡੇ ਦ੍ਰਿਸ਼ਟੀਗੋਚਰ ਹੋਣੇ ਚਾਹੀਦੇ ਨੇ।

ਕੋਈ ਸੰਗ੍ਰੈਹ ਹਜ਼ੂਰ ਦੇ ਜੀਆਦਾਨ ਬਖ਼ਸ਼ਣ ਵਾਲੇ ਬਚਨਾਂ ਤੋਂ ਉੱਪਰ ਦਾ ਨਹੀਂ ਹੋ ਸਕਦਾ।

ਆਪ ਦੇ ਅੰਮ੍ਰਿਤ ਬਚਨਾਂ ਤੋਂ ਵਧੇਰੇ ਲਾਭਕਾਰੀ ਹੋਰ ਕੋਈ ਰਚਨਾ ਹੋ ਨਹੀਂ ਸਕਦੀ, ਇਸ ਲਈ, ਦਾਸ ਨੇ ਹਜ਼ੂਰ ਦੇ ਬਚਨ, ਜਿਉਂ ਦੇ ਤਿਉਂ ਸੰਭਾਲਣ ਦਾ ਜਤਨ ਕੀਤਾ ਹੈ, ਪਰ ਅੱਜ ਤਕ ਇਸ ਦਾ ਧੂੰ ਕਿਸੇ ਪਾਸ ਨਹੀਂ ਸੀ ਕੱਢਿਆ। ਹੁਣ ਆਪ ਜਿਵੇਂ ਚਾਹੋ ਦਾਸ ਨੂੰ ਹੁਕਮ ਕਰ ਦਿਓ। ਦਾਸ ਆਪ ਦੀ ਆਗਿਆ ਦੀ ਉਡੀਕ ਵਿਚ ਹੈ ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਮੇਰੀ ਇਹ ਬੇਨਤੀ ਸੁਣ ਕੇ ਫ਼ਰਮਾਇਆ ਕਿ ਜਦੋਂ ਮੇਰਾ ਪ੍ਰਵੇਸ਼ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖ, ਦੀ ਸੇਵਾ ਵਿਚ ਹੋਇਆ, ਓਦੋਂ ਮੈਨੂੰ ਵੀ ਇਹੀ ਖ਼ਿਆਲ ਆਇਆ ਸੀ ਕਿ ਜੋ ਪਾਵਨ ਸ਼ਬਦ ਆਪ ਪਾਸੋਂ ਸੁਣਾਂਗਾ, ਉਹ ਲਿਖਦਾ ਜਾਵਾਂਗਾ । ਪਹਿਲੇ ਦਿਨ, ਜਦੋਂ ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ਤਾਂ ਪਹਿਲਾ ਬਚਨ ਜੋ ਸ਼ੈਖ਼ ਸਾਹਿਬ ਦੀ ਪਵਿੱਤਰ ਰਸਨਾ ਨੇ ਉਚਾਰਿਆ, ਇਹ ਸੀ :

ਐ ਆਤਿਸ਼ਿ ਫ਼ਿਰਾਕਤ ਦਿਲਹਾ ਕਬਾਬ ਕਰਦਹ

ਸੈਲਾਬਿ ਇਸ਼ਤਿਆਕਤ ਜਾਂਹਾ ਖ਼ਰਾਬ ਕਰਦਹ।

(ਹੇ ਪਿਆਰੇ ! ਤੇਰੇ ਵਿਛੋੜੇ ਦੀ ਅੱਗ ਨੇ ਦਿਲਾਂ ਨੂੰ ਲੂਹ ਘੱਤਿਆ ਹੈ ਤੇ ਤੇਰੇ ਪਿਆਰ ਦੇ ਹੜ੍ਹ ਨੇ ਰੂਹਾਂ ਨੂੰ ਉਜਾੜਿਆ ਪਿਆ ਹੈ)

ਇਸ ਤੋਂ ਪਿੱਛੋਂ ਮੇਰਾ ਜੀ ਕੀਤਾ, ਮੈਂ ਆਪ ਨੂੰ ਆਪ ਦੇ ਚਰਨ ਪਰਸਣ ਦੀ ਆਪਣੀ ਤੀਬਰ ਇੱਛਾ ਬਾਰੇ ਕੁੱਝ ਦੱਸਾਂ। ਪਰ ਹਜ਼ਰਤ ਸ਼ੈਖ਼ ਸਾਹਿਬ ਦੀ ਹਜ਼ੂਰੀ ਦੀ ਦਹਿਸ਼ਤ ਨੇ ਮੈਨੂੰ ਬੇਵੱਸ ਕਰ ਦਿੱਤਾ ਤੇ ਮੈਂ ਕੇਵਲ ਏਨਾ ਹੀ ਕਹਿ ਸਕਿਆ ਕਿ ਆਪ ਦੇ ਮਹਾਨ ਚਰਨਾਂ ਨੂੰ ਚੁੰਮਣ ਦੀ ਬੜੀ ਬਲਵਾਨ ਇੱਛਾ ਸੀ।

ਸ਼ੈਖ਼ ਸਾਹਿਬ ਨੇ ਜਦ ਮੇਰੇ ਉੱਤੇ ਦਹਿਸ਼ਤ ਦਾ ਅਸਰ ਵੇਖਿਆ ਤਾਂ

ਆਪਣੀ ਪਵਿੱਤਰ ਰਸਨਾ ਤੋਂ ਫ਼ਰਮਾਇਆ :

'ਲਿਕੁੱਲਿ ਦਾਖ਼ਿਲਿਨ੍ ਦਹ੍ਸ਼ਤੁਨ੍' (ਹਰ ਆਉਣ ਵਾਲੇ ਲਈ ਦਹਿਸ਼ਤ ਹੁੰਦੀ ਹੈ)

ਮੁੱਕਦੀ ਗੱਲ ਇਹ ਕਿ ਉਸ ਦਿਨ ਸ਼ੈਖ਼ ਸਾਹਿਬ ਪਾਸੋਂ ਜੋ ਕੁੱਝ ਸੁਣਿਆ ਆਪਣੇ ਡੇਰੇ ਉੱਤੇ ਪਹੁੰਚਦੇ ਸਾਰ ਲਿਖ ਲਿਆ ।

ਉਪਰੰਤ ਹਰ ਮੁਲਾਕਾਤ ਵਿਚ, ਜੋ ਕੁੱਝ ਵੀ ਕੰਨੀਂ ਪੈਂਦਾ, ਲਿਖ ਲੈਂਦਾ ਤੇ ਇਹ ਗੱਲ ਸ਼ੈਖ਼ ਸਾਹਿਬ ਦੇ ਕੰਨੋਂ ਕੱਢ ਵੀ ਦਿੱਤੀ ।

ਇਸ ਤੋਂ ਪਿੱਛੋ ਆਪ ਨੇ ਜਦ ਕਦੀ ਵੀ ਕੋਈ ਵਾਰਤਾ ਸੁਣਾਉਣੀ ਹੁੰਦੀ ਜਾਂ ਕੋਈ ਨੁਕਤਾ ਸਮਝਾਉਣਾ ਹੁੰਦਾ ਤਾਂ ਪਤਾ ਕਰ ਲੈਂਦੇ ਕਿ ਮੈਂ ਮੌਜੂਦ ਹਾਂ ਕਿ ਨਹੀਂ। ਏਥੋਂ ਤਕ ਕਿ ਜੇ ਮੈਂ ਗ਼ੈਰ ਹਾਜ਼ਰ ਹੁੰਦਾ ਤਾਂ ਬਾਅਦ ਵਿਚ, ਜਦੋਂ ਮੈਂ ਆਪ ਦੀ ਸੇਵਾ ਵਿਚ ਹਾਜ਼ਰ ਹੁੰਦਾ, ਮੇਰੀ ਗ਼ੈਰ ਹਾਜ਼ਰੀ ਵਿਚ ਉਚਾਰੇ ਬਚਨ ਮੁੜ ਕੇ [ਮੇਰੀ ਸਹੂਲਤ ਲਈ] ਦੁਹਰਾ ਦੇਂਦੇ।

ਉਪਰੰਤ, ਖ਼੍ਵਾਜਾ ਸਾਹਿਬ [ਔਲੀਆ ਜੀ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਇਕ ਕਰਾਮਾਤ ਦਾ ਜ਼ਿਕਰ ਕੀਤਾ, ''ਉਨ੍ਹਾਂ ਦਿਨਾਂ ਵਿਚ ਹੀ ਕਿਸੇ ਨੇ ਮੈਨੂੰ ਜਿਲਦ ਵਿਚ ਬੱਝੇ ਹੋਏ ਸਫ਼ੈਦ ਕਾਗ਼ਜ਼ ਲਿਆ ਫੜਾਏ। ਮੈਂ ਉਹ ਲੈ ਲਏ ਤੇ ਸ਼ੈਖ਼ ਸਾਹਿਬ ਦੇ ਸਾਰੇ ਬਚਨ ਉਨ੍ਹਾਂ ਉੱਤੇ ਉਤਾਰ ਲਏ। ਸਭ ਤੋਂ ਉੱਪਰ ਲਿਖਿਆ, 'ਸੁਬਹਾਨੱਲਾਹਿ ਵਲ੍ ਹਮ੍ਦੁ ਲਿੱਲਾਹਿ ਵਲਾ ਇਲਾਹ–ਵ–ਇਲੱਲਲਾਹੁ ਵੱਲਾਹੂ ਅਕਬਰ ਵ ਲਾਹੌਲ ਵ ਲਾ ਕੂਅਤ ਇੱਲਾ ਬਿੱਲਾਹਿਲ੍ 'ਅਲੀਯਿਲ੍ 'ਅਜ਼ੀਮ (ਅੱਲਾਹ ਪਵਿੱਤਰ ਹੈ ਅਤੇ ਸਾਰੀਆਂ ਸਿਫ਼ਤਾਂ ਅੱਲਾਹ ਲਈ ਹੀ ਹਨ। ਪੂਜਾ ਦੇ ਲਾਇਕ ਸਿਰਫ਼ ਅੱਲਾਹ ਹੀ ਹੈ ਕਿਉਂਕਿ ਅੱਲਾਹ ਸਭ ਤੋਂ ਵੱਡਾ ਹੈ । ਗੁਨਾਹਾਂ ਤੋਂ ਬਚਣ ਲਈ ਕੇਵਲ ਉਸ ਅੱਲਾਹ ਦਾ ਹੀ ਸਹਾਰਾ ਲਿਆ ਜਾ ਸਕਦਾ ਹੈ ਜੋ ਸਭ ਤੋਂ ਉੱਪਰ ਹੈ)।

ਇਸ ਤੋਂ ਅੱਗੇ ਸ਼ੈਖ਼ ਸਾਹਿਬ [ਬਾਬਾ ਫ਼ਰੀਦ ਜੀ] ਪਾਸੋਂ ਸੁਣੇ ਹੋਏ ਸਾਰੇ ਬਚਨ ਦਰਜ ਕਰ ਲਏ। ਇਹ ਸੰਗ੍ਰਹਿ ਅਜੇ ਵੀ ਮੇਰੇ ਪਾਸ ਪਿਆ ਹੈ।

ਇਹ ਕੁੱਝ ਦੱਸਣ ਤੋਂ ਪਿੱਛੋਂ [ਆਪ ਨੇ] ਦਾਸ ਨੂੰ ਪੁੱਛਿਆ, ''ਤੂੰ ਆਪਣੇ ਲਿਖੇ ਹੋਏ ਕਾਗ਼ਜ਼–ਪੱਤਰ ਲਿਆਇਆ ਹੈਂ?''

ਮੈਂ ਬੇਨਤੀ ਕੀਤੀ, ''ਹਾਂ ਜੀ, ਲਿਆਂਦੇ ਹੋਏ ਨੇ।''

ਆਪ ਨੇ ਫ਼ਰਮਾਇਆ, ''ਲਿਆ, ਵਿਖਾ।''

ਦਾਸ ਨੇ ਛੇ ਤਾਅ, ਜੋ ਲਿਖੇ ਹੋਏ ਸਨ, ਲਿਆ ਕੇ ਆਪ ਦੇ ਹਸਤ ਕਮਲਾਂ ਵਿਚ ਫੜਾ ਦਿੱਤੇ।

ਆਪ ਨੇ ਉਨ੍ਹਾਂ ਨੂੰ ਵਾਚਣ ਦਾ ਮਾਣ ਬਖ਼ਸ਼ਿਆ, ਸ਼ਾਬਾਸ਼ ਦਿੱਤੀ ਤੇ ਫ਼ਰਮਾਇਆ ਕਿ ਸੋਹਣਾ ਲਿਖਿਆ ਈ।

ਆਪ ਜਿਉਂ ਜਿਉਂ [ਅੱਗੇ] ਪੜ੍ਹਦੇ ਗਏ 'ਖ਼ੂਬ', 'ਖ਼ੂਬ' ਫ਼ਰਮਾਉਂਦੇ ਗਏ।

ਮੈਂ ਇਕ ਦੋ ਥਾਵਾਂ ਖ਼ਾਲੀ ਛੱਡੀਆਂ ਹੋਈਆਂ ਸਨ । ਆਪ ਨੇ ਪੁੱਛਿਆ, ''ਇਹ ਥਾਵਾਂ ਖ਼ਾਲੀ ਕਿਉਂ ਛੱਡੀਆਂ ਹੋਈਆਂ ਨੇ?''

ਮੈਂ ਬੇਨਤੀ ਕੀਤੀ ਕਿ ਇਨ੍ਹਾਂ ਬਚਨਾਂ ਦੇ ਛੱਡੇ ਗਏ ਭਾਗਾਂ ਦਾ ਮੈਨੂੰ ਪੂਰੀ ਤਰ੍ਹਾਂ ਪਤਾ ਨਹੀਂ ਸੀ ਲੱਗ ਸਕਿਆ।

ਆਪ ਨੇ ਬੜੇ ਦੁਲਾਰ ਨਾਲ ਹਰ ਇਬਾਰਤ ਦਾ ਛੱਡਿਆ ਹੋਇਆ ਭਾਗ ਮੁੜ ਕੇ ਦੱਸਿਆ, ਜਿਸ ਨਾਲ [ਸਾਰੇ ਅਪੂਰਨ] ਕਥਨ ਪੂਰਨ ਹੋ ਗਏ।

...ਫੇਰ ਪੀਰ ਦੀ ਬਖ਼ਸ਼ਿਸ਼ ਤੇ ਮੁਰੀਦ ਦੀ ਯੋਗਤਾ ਦੀ ਗੱਲ ਛਿੜ ਪਈ।

ਇਸ ਪ੍ਰਸੰਗ ਵਿਚ ਆਪ ਨੇ ਇਹ ਕਥਾ ਸੁਣਾਈ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਇਕ ਮੁਰੀਦ ਸੀ। ਨਾਂ ਸੀ ਯੂਸੁਫ਼।

ਇਕ ਦਿਨ ਉਹ ਕੁੱਝ ਖਿੱਝ ਕੇ ਸ਼ੈਖ਼ ਸਾਹਿਬ ਨੂੰ ਕਹਿਣ ਲੱਗਾ ਕਿ ਮੈਂ ਕਈ ਵਰ੍ਹਿਆਂ ਤੋਂ ਆਪ ਦੀ ਸੇਵਾ ਵਿਚ ਤਤਪਰ ਹਾਂ। ਹਰ ਕਿਸੇ ਨੂੰ ਆਪ ਪਾਸੋਂ ਬਖ਼ਸ਼ਿਸ਼ ਪ੍ਰਾਪਤ ਹੋਈ ਹੈ। ਚਾਹੀਦਾ ਸੀ, ਮੇਰੇ ਉੱਤੇ ਸਭ ਤੋਂ

ਵੱਧ ਕਿਰਪਾ ਹੁੰਦੀ । ਇਸੇ ਤਰ੍ਹਾਂ ਦੀਆਂ ਕੁੱਝ ਹੋਰ ਗੱਲਾਂ ਵੀ ਕਹੀਆਂ।

ਇਸਲਾਮ ਦੇ ਸ਼ੈਖ਼ ਨੇ ਫ਼ਰਮਾਇਆ ਕਿ ਮੇਰਾ ਕੋਈ ਕਸੂਰ ਨਹੀਂ, ਤੇਰੇ ਵੱਲੋਂ ਵੀ ਪਾਤਰਤਾ ਤੇ ਯੋਗਤਾ ਦਾ ਹੋਣਾ ਜ਼ਰੂਰੀ ਹੈ । ਮੈਂ ਆਪਣੇ ਵੱਲੋਂ ਤਾਂ ਕੁੱਝ ਕਰਦਾ ਹੀ ਹਾਂ ਪਰ ਜੇ ਖ਼ੁਦਾ ਹੀ ਨਾ ਬਖ਼ਸ਼ਣਾ ਚਾਹੇ ਤਾਂ ਕੀ ਹੋ ਸਕਦਾ ਹੈ?

ਮੁਰੀਦ ਨੇ ਆਪਣੀ ਉਹੀ ਰਟ ਲਾਈ ਰੱਖੀ।

ਏਨੇ ਨੂੰ ਸ਼ੈਖ਼ ਸਾਹਿਬ ਦੀ ਨਜ਼ਰ ਇਕ ਬਾਲਕ ਉੱਤੇ ਜਾ ਪਈ। ਆਪ ਨੇ ਉਸ ਨੂੰ ਉਰੇ ਆਉਣ ਦਾ ਇਸ਼ਾਰਾ ਕੀਤਾ।

ਜਿਸ ਥਾਂ ਸ਼ੈਖ਼ ਸਾਹਿਬ ਬੈਠੇ ਹੋਏ ਸਨ, ਉਸ ਦੇ ਸਾਹਮਣੇ ਇੱਟਾਂ ਦਾ ਢੇਰ ਲੱਗਾ ਹੋਇਆ ਸੀ। ਸ਼ੈਖ਼ ਸਾਹਿਬ ਨੇ ਬਾਲਕ ਨੂੰ ਕਿਹਾ, ''[ਕਾਕਾ] ਜਾ ਮੇਰੇ ਲਈ [ਓਥੋਂ] ਇਕ ਇੱਟ ਚੁੱਕ ਲਿਆ।''

ਬੱਚਾ ਗਿਆ ਤੇ ਇਕ ਸਾਬਤ ਇੱਟ ਲਿਆ ਕੇ ਸ਼ੈਖ਼ ਸਾਹਿਬ ਦੇ ਸਾਹਮਣੇ ਧਰ ਦਿੱਤੀ।

ਸ਼ੈਖ਼ ਸਾਹਿਬ ਦੀ ਸੇਵਾ ਵਿਚ ਇਕ ਹੋਰ ਸੱਜਨ ਵੀ ਬੈਠਾ ਹੋਇਆ ਸੀ। ਸ਼ੈਖ਼ ਸਾਹਿਬ ਨੇ ਉਸੇ ਬੱਚੇ ਨੂੰ ਉਸ ਸੱਜਨ ਲਈ ਵੀ ਇਕ ਇੱਟ ਲਿਆਉਣ ਲਈ ਭੇਜਿਆ।

ਬੱਚਾ ਗਿਆ ਤੇ ਇਕ ਹੋਰ ਸਾਬਤ ਇੱਟ ਲਿਆ ਕੇ ਉਸ ਸੱਜਨ ਦੇ ਸਾਹਮਣੇ ਟਿਕਾ ਦਿੱਤੀ।

ਸ਼ੈਖ਼ ਸਾਹਿਬ ਨੇ ਯੂਸੁਫ਼ ਵੱਲ ਇਸ਼ਾਰਾ ਕਰਦਿਆਂ ਇਕ ਵਾਰੀ ਫੇਰ ਉਸ ਬੱਚੇ ਨੂੰ ਕਿਹਾ, ''ਇਕ ਇੱਟ ਇਸ ਯਾਰ ਵਾਸਤੇ ਵੀ ਲੈ ਆ।''

ਬੱਚਾ ਗਿਆ ਤੇ ਇੱਕ ਅੱਧੀ ਇੱਟ ਲਿਆ ਕੇ ਉਸ ਦੇ ਸਾਹਮਣੇ ਧਰ ਦਿੱਤੀ।

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਦੱਸ, ਹੁਣ ਇਸ ਵਿਚ ਮੈਂ ਕੀ ਕਰ ਦਿਆਂ? ਮੈਂ ਆਪਣੇ ਵੱਲੋਂ ਤਾਂ ਕਰ ਹੀ ਦਿੱਤਾ ਸੀ, ਪਰ ਜੇ ਤੇਰੇ ਲੇਖਾਂ ਵਿਚ ਹੀ ਇਹੋ ਕੁੱਝ ਹੋਵੇ ਤਾਂ ਮੇਰੇ ਵੱਸ ਦੀ ਗੱਲ ਨਹੀਂ ਰਹਿੰਦੀ।''

# I – ਇਕੱਤੀਵੀਂ ਬੈਠਕ

## ਐਤਵਾਰ, 29 ਜ਼ਿਲ–ਕ'ਅਦਹ, 709 ਹਿ.
## (19 ਮਈ, 1309 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...
ਫੇਰ ਗੱਲ ਛਿੜ ਪਈ ਕਵਿਤਾ ਦੀ ।

ਆਪ ਨੇ ਆਪਣੀ ਪਵਿੱਤਰ ਰਸਨਾ ਤੋਂ ਫ਼ਰਮਾਇਆ ਕਿ ਕੁੱਝ ਸ਼ੈਖ਼ਾਂ ਨੇ ਕਾਫ਼ੀ ਕਵਿਤਾ ਰਚੀ ਹੈ ਜੋ ਬੜੀ ਸੁੰਦਰ ਹੈ, ਜਿਵੇਂ ਸ਼ੈਖ਼ ਔਹਦ ਕਿਰਮਾਨੀ ਤੇ ਅਬੂ ਸਈਦ ਅੱਬੁਲ–ਖ਼ੈਰ ਤੇ ਕਈ ਹੋਰ ਬਜ਼ੁਰਗ, ਅੱਲਾਹ ਦੀ ਰਹਿਮਤ ਹੋਵੇ ਇਨ੍ਹਾਂ ਸਾਰਿਆਂ ਉੱਤੇ, ਵਿਸ਼ੇਸ਼ ਕਰ ਕੇ ਸ਼ੈਖ਼ ਸੈਫ਼ੁਦ–ਦੀਨ ਬਾਖ਼ਰਜ਼ੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਜੋ ਸ਼ਾਇਰੀ ਦੇ ਬੜੇ ਵੱਡੇ ਭੰਡਾਰ ਸਨ ਤੇ ਬੜਾ ਵਧੀਆ ਲਿਖਦੇ ਸਨ। ਏਥੋਂ ਤਕ ਕਿ [ਆਪ ਦੇ] ਮੁਰੀਦਾਂ ਨੇ ਆਪ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਹੋਰ ਸ਼ੈਖ਼ਾਂ ਨੇ [ਆਪਣੇ ਪਿੱਛੇ] ਕੋਈ ਨਾ ਕੋਈ ਕਿਤਾਬ ਜਾਂ ਰਚਨਾ ਛੱਡੀ ਹੈ, ਤੁਸੀਂ ਇਵੇਂ ਕਿਉਂ ਨਹੀਂ ਕਰਦੇ? ਆਪ ਨੇ ਜਵਾਬ ਦਿੱਤਾ ਕਿ ਮੇਰਾ ਹਰ ਬੈਤ ਇਕ ਇਕ ਕਿਤਾਬ ਦੇ ਬਰਾਬਰ ਹੈ।

ਉਸੇ ਦਿਨ [ਆਪ ਨੇ] ਇਸ ਆਸਵੰਦ ਦਾਸ (ਹਸਨ ਸਿਜਜ਼ੀ) ਨੂੰ ਇਸ਼ਰਾਕ[1] ਦੀ ਨਮਾਜ਼ ਦੀ ਸਿੱਖਿਆ ਦਿੱਤੀ। ਪਹਿਲੀ ਰਕ'ਅਤ[2] ਵਿਚ 'ਫ਼ਾਤਿਹਾ'[3] ਦੇ ਪਿੱਛੋਂ 'ਆਯਤੁਲ੍–ਕੁਰਸੀ'[4] ਦਾ ਪਾਠ 'ਖ਼ਾਲਿਦੂਨ' ਤਕ ਤੇ

---

1. ਸੂਰਜ ਨਿਕਲਣ ਵੇਲੇ ਦੀ ਨਮਾਜ਼। (*ਗੁਰੁਸ਼ਬਦ ਰਤਨਾਕਰ ਮਹਾਨ ਕੋਸ਼* )
2. ਨਿਯਤ ਬੰਨ੍ਹ ਕੇ ਖੜੇ ਹੋਣਾ, ਫੇਰ ਝੁਕਣਾ, ਇਸ ਪਿੱਛੋਂ ਸਿਜਦਾ ਕਰਨਾ, ਇਸ ਪ੍ਰਕਿਰਿਆ ਨੂੰ ਇਕ ਰਕ'ਅਤ ਕਿਹਾ ਜਾਂਦਾ ਹੈ। (*ਗੁਰੁਸ਼ਬਦ ਰਤਨਾਕਰ ਮਹਾਨ ਕੋਸ਼* )
3. *ਕੁਰਆਨ ਸ਼ਰੀਫ* ਦਾ ਪਹਿਲਾ 'ਸੂਰਾ' (ਅਧਿਆਇ : *ਕੁਰਆਨ ਸ਼ਰੀਫ* ਵਿਚ ਕੁੱਲ 114 ਸੂਰੇ ਹਨ) ਇਸ ਸੂਰੇ ਵਿਚ ਕੁੱਲ ਸੱਤ ਆਯਤਾਂ (ਤੁਕਾਂ) ਹਨ । ਇਸਲਾਮ ਵਿਚ ਇਹ ਮੂਲ ਮੰਤਰ ਮੰਨਿਆ ਗਿਆ ਹੈ, ਇਸ ਦਾ ਪਾਠ ਖ਼ਾਸ ਕਰਕੇ ਰੋਗੀਆਂ ਦੇ ਰੋਗ ਦੂਰ ਕਰਨ ਲਈ ਅਤੇ ਮਰੇ ਹੋਏ ਪ੍ਰਾਣੀਆਂ ਦੇ ਭਲੇ ਲਈ ਕੀਤਾ ਜਾਂਦਾ ਹੈ । ਫਾਤਿਹਾ ਦਾ ਪਾਠ ਨਮਾਜ਼ ਸਮੇਂ ਵੀ ਹੁੰਦਾ ਹੈ।
4. *ਕੁਰਆਨ ਸ਼ਰੀਫ* ਦੀ ਸਭ ਤੋਂ ਲੰਬੀ ਆਯਤ ਜੋ ਸੂਰਾ ਅਲਬਰਕਤ ਦੇ ਸਿਪਾਰਾ ਤੀਸਰੇ ਵਿਚ ਹੈ। (*ਗੁਰੁਸ਼ਬਦ ਰਤਨਾਕਰ ਮਹਾਨ ਕੋਸ਼* )

ਦੂਜੀ ਰਕ'ਅਤ ਵਿਚ 'ਆਮਨਰ–ਰਸੂਲ' ਤੋਂ ਸੂਰੇ[5] ਦੇ ਅੰਤ ਤਕ ਅਤੇ 'ਅੱਲਾਹੂ–ਨੂਰੁੱਸ–ਸਮਾਵਾਤਿ ਵਲ੍–'ਅਰ੍ਜ਼ਿ ਤੋਂ ਵੱਲਾਹੁ ਬਿਕੁੱਲਿ ਸ਼ੈਯੀਨ੍ 'ਅਲੀਮ੍ (ਅੱਲਾਹ, ਆਕਾਸ਼ ਤੇ ਧਰਤੀ ਦਾ ਨੂਰ ਹੈ; ਅੱਲਾਹ ਸਭ ਕੁੱਝ ਜਾਣਦਾ ਹੈ) ਤਕ ਦਾ ਪਾਠ ਕਰਨਾ ਸੀ।

ਇਸ ਤੋਂ ਪਿੱਛੋਂ ਦੋ ਹੋਰ ਰਕ'ਅਤਾਂ ਇਸ਼ਤਿਆਜ਼ਹ (ਪਨਾਹ ਮੰਗਣ ਦੀ ਨਮਾਜ਼) ਦੀਆਂ ਦੱਸੀਆਂ—ਪਹਿਲੀ ਰਕ'ਅਤ ਵਿਚ ਫ਼ਾਤਿਹਾ ਤੋਂ ਪਿੱਛੋਂ 'ਸੂਰਾਤੁਲ੍–ਫ਼ਲਕ' (ਕੁਰ'ਆਨ ਸ਼ਰੀਫ਼ ਦਾ 113ਵਾਂ ਸੂਰਾ) ਤੇ ਦੂਜੀ ਰਕ'ਅਤ ਵਿਚ 'ਅੱਨਾਸ' (ਕੁਰ'ਆਨ ਸ਼ਰੀਫ਼ ਦਾ 114ਵਾਂ ਸੂਰਾ)।

ਉਪਰੰਤ, ਦੋ ਹੋਰ ਰਕ'ਅਤਾਂ ਇਸ਼ਤਿਖ਼ਾਰਹ (ਅੱਲਾਹ ਪਾਸੋਂ ਠੀਕ ਰਾਹ ਦਾ ਇਸ਼ਾਰਾ ਲੈਣ ਲਈ ਪੜ੍ਹੀ ਨਮਾਜ਼) ਦੀਆਂ ਦੱਸੀਆਂ । ਪਹਿਲੀ ਰਕ'ਅਤ ਵਿਚ 'ਫ਼ਾਤਿਹਾ' ਤੋਂ ਪਿੱਛੋਂ 'ਸੂਰਾਤੁਲ੍–ਕਾਫ਼ਿਰੂਨ੍' (ਕੁਰ'ਆਨ ਸ਼ਰੀਫ਼ ਦਾ 109ਵਾਂ ਸੂਰਾ) ਤੇ ਦੂਜੀ ਰਕ'ਅਤ ਵਿਚ 'ਫ਼ਾਤਿਹਾ' ਦੇ ਪਿੱਛੋਂ 'ਸੂਰਾਇ–ਇਖ਼ਲਾਸ'। ਇਨ੍ਹਾਂ ਦੋ ਰਕ'ਅਤਾਂ ਦੇ ਪਿੱਛੋਂ ਨਿਸਚਿਤ ਦੁਆਵਾਂ [ਜੋ ਹਦੀਸ ਵਿਚ ਆਈਆਂ ਨੇ] ਭੁਗਤਾਉਣੀਆਂ ਸਨ ।

ਆਪ ਨੇ ਇਸ ਤੋਂ ਪਿੱਛੋਂ ਫ਼ਰਮਾਇਆ, ''ਦੋ ਰਕ'ਅਤਾਂ ਹੋਰ ਵੀ ਹਨ ਜੋ ਤੈਨੂੰ [ਫੇਰ ਕਦੀ] ਦੱਸਾਂਗੇ।'' ਬਰਕਤਾਂ ਨਾਲ ਭਰੀ ਆਪਣੀ ਰਸਨਾ ਤੋਂ ਇਉਂ ਫ਼ਰਮਾ ਕੇ ਆਪ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ।

ਫ਼ਰਮਾਇਆ ਕਿ ਜਿਸ ਦਿਨ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਮੈਨੂੰ ਇਸ਼ਰਾਕ ਦੀ ਨਮਾਜ਼ [ਪੜ੍ਹਨ] ਬਾਰੇ ਆਗਿਆ ਕੀਤੀ ਸੀ, ਓਦੋਂ [ਆਪ ਨੇ] ਇਨ੍ਹਾਂ ਹੀ ਛੇ ਰਕ'ਅਤਾਂ ਦਾ ਹੁਕਮ ਦੇ ਕੇ ਫ਼ਰਮਾਇਆ ਸੀ ਕਿ ਬਾਕੀ ਦੀਆਂ ਫੇਰ ਦੱਸਾਂਗੇ।

---

5. *ਕੁਰਆਨ ਸ਼ਰੀਫ਼* ਦੇ ਅਧਿਆਇ ਨੂੰ 'ਸੂਰਾ' ਕਹਿੰਦੇ ਹਨ। (*ਗੁਰੁਸ਼ਬਦ ਰਤਨਾਕਰ ਮਹਾਨ ਕੋਸ਼* )

## II – ਪਹਿਲੀ ਬੈਠਕ
### ਐਤਵਾਰ, ਦੂਵੁਮ ਮਾਹ ਸ਼ੱਵਾਲ, 709 ਹਿ.
### (1 ਅਪ੍ਰੈਲ, 1310 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਲੋਕਾਂ ਨਾਲ ਮੇਲ–ਜੋਲ ਤੋਂ ਬਚਣ ਦੀ ਗੱਲ ਚੱਲ ਪਈ । ਆਪ ਨੇ ਆਪਣੀ ਬਰਕਤ–ਭਰੀ ਰਸਨਾ ਤੋਂ ਇਉਂ ਫ਼ਰਮਾਇਆ ਕਿ ਜਵਾਨੀ ਵਿਚ ਜਦੋਂ ਮੇਰਾ ਲੋਕਾਂ ਨਾਲ ਵਾਹ ਪੈਂਦਾ ਸੀ ਤਾਂ ਮੈਂ ਬੜਾ ਔਖਾ ਹੁੰਦਾ ਸਾਂ ਤੇ ਜੀ ਕਰਦਾ ਸੀ ਕਿ ਕਿਸੇ ਤਰ੍ਹਾਂ ਇਨ੍ਹਾਂ ਤੋਂ ਦੂਰ ਨੱਸ ਜਾਵਾਂ, ਭਾਵੇਂ ਉਹ ਹੁੰਦੇ ਤਾਂ ਵਿਦਿਆਰਥੀ ਹੀ ਸਨ ਤੇ ਜਪ–ਜਾਪ ਵਾਲੇ ਪਾਸੇ ਲੱਗੇ ਹੁੰਦੇ ਸਨ।

ਮੇਰੇ ਅੰਦਰ ਵਾਦ–ਸੰਵਾਦ ਵਿਚ ਜਦੋਂ ਵਿਦਿਆਰਥੀਆਂ ਲਈ ਵੀ ਏਨੀ ਨਫ਼ਰਤ ਜਾਗਦੀ ਕਿ ਮੈਂ ਬੜੀ ਵਾਰ [ਇਨ੍ਹਾਂ ਵਿੱਚੋਂ] ਆਪਣੇ [ਮਿੱਤਰਾਂ] ਨੂੰ ਕਹਿ ਦਿਆ ਕਰਦਾ ਸਾਂ, ''ਮੈਂ ਏਥੇ ਤੁਹਾਡੇ ਨਾਲ ਨਹੀਂ ਰਹਿ ਸਕਣਾ, ਮੈਨੂੰ ਕੁੱਝ ਦਿਨਾਂ ਦਾ ਪ੍ਰਾਹੁਣਾ ਹੀ ਸਮਝੋ।''

ਦਾਸ ਨੇ ਪੁੱਛਿਆ, ''ਇਹ ਗੱਲਾਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਆਪ ਦੇ ਤਤਪਰ ਹੋਣ ਤੋਂ ਪਹਿਲਾਂ ਦੀਆਂ ਹੋਣਗੀਆਂ?''

ਫ਼ਰਮਾਇਆ, ''ਆਹੋ।''

# II – ਦੂਜੀ ਬੈਠਕ

## ਸੋਮਵਾਰ, 10 ਜ਼ਿਲ–ਹਿੱਜ, 709 ਹਿ.

## (28 ਅਪ੍ਰੈਲ, 1310 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਪ੍ਰਸੰਗ ਇਹ ਛਿੜਿਆ ਕਿ ਮੁਰੀਦਾਂ ਨੂੰ ਪੀਰ ਦੇ ਦਰਸ਼ਨਾਂ ਲਈ ਕਿੰਨੇ ਕਿੰਨੇ ਚਿਰ ਪਿੱਛੋਂ ਜਾਣਾ ਚਾਹੀਦਾ ਹੈ।

ਆਪ ਦੀ ਬਰਕਤ–ਭਰੀ ਰਸਨਾ ਨੇ ਇਹ ਬਚਨ ਉਚਾਰਿਆ ਕਿ ਮੈਂ ਤਿੰਨ ਵਾਰ, ਹਰ ਸਾਲ ਇਕ ਵਾਰੀ ਦੇ ਹਿਸਾਬ ਨਾਲ, ਇਸਲਾਮ ਦੇ ਸ਼ੈਖ਼, ਹੱਕ ਤੇ ਦੀਨ ਦੇ ਫ਼ਰੀਦ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ ਸਾਂ।

ਉਨ੍ਹਾਂ ਦੇ ਦੇਹੰਤ ਤੋਂ ਪਿੱਛੋਂ ਮੈਂ ਸੱਤ ਵਾਰ ਫੇਰ ਗਿਆਂ, ਜਾਂ ਸ਼ਾਇਦ ਛੇ ਵਾਰ, ਚੰਗੀ ਤਰ੍ਹਾਂ ਚੇਤੇ ਨਹੀਂ ਰਿਹਾ ਪਰ ਬਹੁਤਾ ਖ਼ਿਆਲ ਇਹੀ ਹੈ ਕਿ ਮੇਰੇ ਕੋਲੋਂ ਸੱਤ ਵਾਰੀ ਜਾਇਆ ਗਿਆ ਸੀ ।

ਇਹ ਗੱਲ ਮੇਰੇ ਮਨ ਵਿਚ ਵੱਸੀ ਹੋਈ ਹੈ ਕਿ ਮੈਂ ਆਪ ਦੇ ਜੀਉਂਦੇ–ਜੀ ਤੇ ਚਲਾਣੇ ਉਪਰੰਤ ਕੁੱਲ ਦੱਸ ਵਾਰ ਗਿਆ ਸਾਂ।

ਇਸ ਦੇ ਪਿੱਛੋਂ [ਆਪ ਨੇ] ਇਹ ਫ਼ਰਮਾਇਆ ਕਿ ਸ਼ੈਖ਼ ਜਮਾਲੁਦ–ਦੀਨ ਨੇ ਹਾਂਸੀ ਤੋਂ [ਪਾਕ ਪਟਨ ਤਕ ਦੀ] ਸੱਤ ਵਾਰ ਯਾਤਰਾ ਕੀਤੀ ਸੀ।

ਫੇਰ ਫ਼ਰਮਾਇਆ ਕਿ ਸ਼ੈਖ਼ ਨਜੀਬੁਦ–ਦੀਨ ਮੁਤਵੱਕਿਲ, ਜਦ ਪਹਿਲੀ ਵਾਰ ਗਏ ਤਾਂ ਵਿਦਾ ਹੋਣ ਵੇਲੇ ਸ਼ੈਖ਼ ਸਾਹਿਬ ਨੂੰ ਫ਼ਾਤਿਹਾ ਪੜ੍ਹਨ ਦੀ ਬੇਨਤੀ ਕੀਤੀ ਤਾਂ ਜੋ ਐਤਕਾਂ ਵਾਂਗ ਫੇਰ ਵੀ ਹੱਥ ਚੁੰਮਣ ਦਾ ਸੁਭਾਗ ਮਿਲੇ।

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਫ਼ਾਤਿਹਾ ਪੜ੍ਹਨ ਦੀ ਲੋੜ ਨਹੀਂ, ਰੱਬ ਨੇ ਚਾਹਿਆ ਤਾਂ ਕਈ ਵਾਰੀ ਆਓਗੇ।''

ਮਗਰੋਂ ਉਸ ਨੇ ਅਠਾਰਾਂ ਵਾਰੀ ਹੋਰ ਹਾਜ਼ਰੀ ਭਰੀ ਤੇ ਅਠਾਰ੍ਹਵੀਂ ਵਾਰ ਜਦ ਮੁੜਨ ਲੱਗਾ ਤਾਂ ਫੇਰ ਫ਼ਾਤਿਹਾ ਪੜ੍ਹਨ ਦੀ ਬੇਨਤੀ ਕੀਤੀ।

ਕਾਰਨ ਇਹ ਦੱਸਿਆ ਕਿ ਪਹਿਲੀ ਵਾਰ ਜਦ ਮੈਂ ਆਇਆ ਸਾਂ ਤਾਂ ਸ਼ੈਖ਼ ਸਾਹਿਬ ਦੀ ਬਰਕਤ–ਭਰੀ ਰਸਨਾ ਨੇ ਕਈ ਵਾਰੀ ਆਉਣ ਦੀ ਸੂਚਨਾ ਦਿੱਤੀ ਸੀ।

ਓਦੋਂ ਤੋਂ ਲੈ ਕੇ ਇਸ ਵਾਰੀ ਤਕ 19 ਵਾਰੀਆਂ ਹੋ ਜਾਣਗੀਆਂ। ਸੋ ਫ਼ਾਤਿਹਾ ਪੜ੍ਹਨ ਦੀ ਬੇਨਤੀ ਕਰਦਾ ਹਾਂ ਤਾਂ ਜੋ ਇਕ ਵਾਰੀ ਹੋਰ ਆ ਸਕਾਂ। ਇਸ ਤਰ੍ਹਾਂ ਪੂਰੀਆਂ 20 ਵਾਰੀਆਂ ਹੋ ਜਾਣਗੀਆਂ।

ਸ਼ੈਖ਼ ਸਾਹਿਬ ਨੇ ਦੜ ਵੱਟ ਛੱਡੀ।

ਸ਼ੈਖ਼ ਨਜੀਬੁੱਦ–ਦੀਨ ਨੇ ਇਹ ਸਮਝਿਆ ਕਿ ਸ਼ਾਇਦ ਮੇਰੀ ਬੇਨਤੀ ਆਪ ਦੇ ਕੰਨੀਂ ਨਹੀਂ ਪਈ, ਇਸ ਲਈ ਆਪਣੀ ਗੱਲ ਮੁੜ ਕੇ ਉੱਚੀ ਸਾਰੀ ਦੁਹਰਾਈ।

ਸ਼ੈਖ਼ ਸਾਹਿਬ ਨੇ ਫੇਰ ਵੀ ਕੋਈ ਉੱਤਰ ਨਾ ਦਿੱਤਾ। ਸੋ ਉਹ ਮੁੜ ਗਿਆ।

ਇਸ ਤੋਂ ਪਿੱਛੋਂ ਉਨ੍ਹਾਂ ਦਾ ਮੇਲ ਕਦੇ ਨਾ ਹੋਇਆ।

# II – ਪੰਜਵੀਂ ਬੈਠਕ

## ਬੁੱਧਵਾਰ, 15 ਮੁਹੱਰਮ, 710 ਹਿ.

## (14 ਜੂਨ, 1310 ਈ.)

ਚਰਨ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ।

... ਗੱਲ ਇਹ ਚੱਲ ਰਹੀ ਸੀ ਕਿ ਇਕ ਦਰਵੇਸ਼ ਅੰਦਰ ਆ ਵੜਿਆ ਤੇ ਕੁੱਝ ਅਜਿਹੇ ਅਯੋਗ ਸ਼ਬਦ ਬੋਲੇ ਜੋ ਉਸ ਸੰਗਤ ਵਿਚ ਨਹੀਂ ਸਨ ਸੋਭਦੇ।

ਖ੍ਵਾਜਾ ਜੀ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਕੁੱਝ ਨਾ ਬੋਲੇ। ਉਸ ਦੀ ਲੋੜ ਪੂਰੀ ਕੀਤੀ ਤੇ ਉਸ ਨੂੰ ਅਰਾਮ ਨਾਲ ਸੁੱਖੀ-ਸਾਂਦੀ ਤੋਰ ਦਿੱਤਾ। ਉਪਰੰਤ ਸੰਗਤ ਵੱਲ ਮੂੰਹ ਕਰ ਕੇ ਬੋਲੇ ਕਿ ਇਹ ਕੁੱਝ ਵੀ ਹੋਣਾ ਚਾਹੀਦਾ ਹੈ। ਬਥੇਰੇ ਲੋਕ ਆਉਂਦੇ ਨੇ, ਮੱਥੇ ਟੇਕਦੇ ਨੇ ਤੇ ਕੁੱਝ ਨਾ ਕੁੱਝ ਚੜ੍ਹਾਵੇ ਵਜੋਂ ਵੀ ਲੈ ਆਉਂਦੇ ਨੇ, ਪਰ ਇਹੋ ਜਿਹੇ ਬੰਦੇ ਵੀ ਆਉਣੇ ਚਾਹੀਦੇ ਨੇ ਤਾਂ ਜੋ ਉਹ ਆ ਕੇ ਜੋ ਕਹਿਣਾ ਚਾਹੁੰਦੇ ਨੇ ਨਿਝੱਕ ਕਹਿ ਲੈਣ।

ਇਸ ਤਰ੍ਹਾਂ ਹੋਵੇ ਤਾਂ ਇਕ ਘਟਨਾ ਦੂਜੀ ਘਟਨਾ ਦੀ ਕਸਰ ਪੂਰੀ ਕਰ ਦੇਂਦੀ ਹੈ।

ਫੇਰ ਇਕ ਗੱਲ ਸੁਣਾਈ ਕਿ ਇਕ ਵਾਰੀ ਊਲ-ਜਲੂਲ ਲਿਖਣ ਵਾਲਾ ਇਕ ਇਹੋ ਜਿਹਾ ਬੰਦਾ ਆਇਆ ਤੇ ਮੇਰੇ ਨਾਲ ਅਬਾ-ਤਬਾ ਬੋਲਦਾ ਰਿਹਾ। ਮੈਂ ਚੁੱਪ ਰਿਹਾ।

ਫੇਰ ਉਹ ਬੋਲਿਆ, ਜਿੰਨਾ ਚਿਰ ਇਹ ਦੁਨੀਆ ਕਾਇਮ ਰਹੇਗੀ, ਓਨਾ ਚਿਰ ਮੇਰਾ ਦੋਸ਼ ਤੇ ਆਪ ਦੀ ਸਹਿਣਸ਼ਕਤੀ ਕਾਇਮ ਰਹੇਗੀ।

ਇਸ ਦੇ ਬਾਅਦ ਇਹ ਗੱਲ ਸੁਣਾਈ ਕਿ ਇਕ ਵਾਰੀ ਇਹੋ ਜਿਹੇ ਗੁਸਤਾਖ਼ ਲੋਕਾਂ ਵਿੱਚੋਂ ਇਕ ਸ਼ੈਖ਼ ਫ਼ਰੀਦਦੁਦ-ਦੀਨ, ਅੱਲਾਹ ਉਨ੍ਹਾਂ ਦੇ

ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਹਜ਼ੂਰੀ ਵਿਚ ਆ ਵੜਿਆ ਤੇ ਬੋਲਿਆ, ''ਤੂੰ ਆਪਣੇ ਆਪ ਨੂੰ ਬੁੱਤ ਕਿਉਂ ਬਣਾ ਰੱਖਿਐ?''

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਮੈਂ ਨਹੀਂ ਬਣਾਇਆ ਰੱਬ ਨੇ ਬਣਾਇਐ।''

ਉਹ ਫੇਰ ਬੋਲਿਆ, ''ਨਹੀਂ ਤੂੰ ਹੀ ਬਣਾਇਆ ਹੈ।''

ਸ਼ੈਖ਼ ਸਾਹਿਬ ਨੇ ਫ਼ਰਮਾਇਆ ''ਨਹੀਂ ਜੋ ਕੁੱਝ ਬਣਿਆ ਹੈ, ਰੱਬ ਦਾ ਹੀ ਬਣਾਇਆ ਹੋਇਆ ਹੈ।''

ਇਹ ਸੁਣ ਕੇ ਉਹ ਬੰਦਾ ਕੱਚਾ ਜਿਹਾ ਹੋ ਕੇ ਮੁੜ ਗਿਆ।

# II – ਛੇਵੀਂ ਬੈਠਕ

## ਬੁੱਧਵਾਰ, 25 ਮੁਹੱਰਮ, 710 ਹਿ.

## (24 ਜੂਨ, 1310 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਉਨ੍ਹਾਂ ਲੋਕਾਂ ਦੀ ਗੱਲ ਚੱਲ ਪਈ ਜੋ ਪੂੰਜੀ ਜੋੜੀ ਜਾਂਦੇ ਹਨ ਤੇ ਉਹ ਜਿੰਨੀ ਵਧਦੀ ਜਾਂਦੀ ਹੈ, ਉਨ੍ਹਾਂ ਦੀ ਭੁੱਖ ਓਨੀ ਹੀ ਵੱਧ ਹੋ ਜਾਂਦੀ ਹੈ ...

ਇਸ ਪ੍ਰਸੰਗ ਵਿਚ ਆਪ ਨੇ ਫ਼ਰਮਾਇਆ ਕਿ ਸ਼ੁਰੂ ਤੋਂ ਹੀ ਮੇਰੇ ਅੰਦਰ ਕਿਸੇ ਸ਼ੈ ਨੂੰ ਜੋੜਨ ਦੀ ਰੁਚੀ ਨਹੀਂ ਸੀ। ਮੈਂ ਕਦੀ ਵੀ ਮਾਇਆ ਦਾ ਇੱਛਕ ਨਹੀਂ ਰਿਹਾ।

ਪਿੱਛੋਂ ਜਦੋਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ ਦੇ ਲੜ ਲੱਗਾ ਤਾਂ ਵਾਹ ਐਸੇ [ਮਹਾਪੁਰਖ] ਨਾਲ ਪੈ ਗਿਆ ਕਿ ਦੋਵੇਂ ਲੋਕ ਵੀ ਉਸ ਦੀ ਦ੍ਰਿਸ਼ਟੀ ਨੂੰ ਭਰਮਾ ਨਹੀਂ ਸਨ ਸਕਦੇ ਤੇ ਜੋ ਤਿਆਗ ਵਿਚ ਸੰਪੂਰਨ ਸੀ।

# II – ਅੱਠਵੀਂ ਬੈਠਕ

## ਸੋਮਵਾਰ, 27 ਰਬੀ'ਉਲ–ਅੱਵਲ, 710 ਹਿ.
## (11 ਅਗਸਤ, 1310 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਗੱਲ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਨਿੱਤ–ਕਰਮ ਦੀ ਚੱਲ ਪਈ। [ਆਪ ਨੇ] ਫ਼ਰਮਾਇਆ ਕਿ ਆਪ, ਬਹੁਤ ਕਰ ਕੇ, ਸ਼ਰਬਤ ਨਾਲ ਰੋਜ਼ਾ ਖੋਲ੍ਹਿਆ ਕਰਦੇ ਸਨ। ਇਕ ਪਿਆਲੇ ਵਿਚ ਸ਼ਰਬਤ ਲਿਆਇਆ ਜਾਂਦਾ ਸੀ, ਜਿਸ ਵਿਚ ਮੁਨੱਕੇ ਦੇ ਕੁੱਝ ਦਾਣੇ ਪਾਏ ਹੁੰਦੇ ਸਨ।

ਪਿਆਲੇ ਵਿੱਚੋਂ ਅੱਧਾ ਜਾਂ ਤੀਜਾ ਹਿੱਸਾ ਹਾਜ਼ਰ ਸੰਗਤ ਵਿਚ ਵੰਡ ਦਿੱਤਾ ਜਾਂਦਾ ਸੀ [ਉਹ ਇਸ ਤਰ੍ਹਾਂ ਕਿ] ਉਸ ਸ਼ਰਬਤ ਵਿੱਚੋਂ ਕੁੱਝ ਕਿਸੇ ਭਾਂਡੇ ਵਿਚ ਪਾ ਦਿੱਤਾ ਜਾਂਦਾ ਤੇ ਉਸ ਵਿਚ ਪਾਣੀ ਪਾ ਕੇ ਹਾਜ਼ਰ ਸੰਗਤ ਵਿਚ ਵੰਡ ਦਿੱਤਾ ਜਾਂਦਾ।

ਬਾਕੀ ਬਚਿਆ ਤੀਜਾ ਹਿੱਸਾ ਆਪ ਖ਼ੁਦ ਵਰਤਦੇ, ਬਲਕਿ ਇਸ ਹਿੱਸੇ ਵਿੱਚੋਂ ਵੀ ਜਿਸ ਨੂੰ ਚਾਹੁੰਦੇ ਜਾਂ ਜਿਸ ਦੇ ਭਾਗਾਂ ਵਿਚ ਹੁੰਦਾ, ਉਸ ਨੂੰ ਵਰਤਾ ਦੇਂਦੇ।

ਇਸ ਤੋਂ ਪਿੱਛੋਂ, ਨਮਾਜ਼ ਤੋਂ ਪਹਿਲਾਂ, [ਸੇਵਕ] ਦੋ ਚੋਪੜੀਆਂ ਹੋਈਆਂ ਰੋਟੀਆਂ ਲਿਆਉਂਦੇ।

ਦੋਵੇਂ ਰੋਟੀਆਂ ਇਕ ਸੇਰ ਤੋਂ ਘੱਟ ਹੀ ਹੁੰਦੀਆਂ।

[ਆਪ] ਇਨ੍ਹਾਂ ਦੋਹਾਂ ਰੋਟੀਆਂ ਵਿੱਚੋਂ ਇਕ ਦੇ ਟੋਟੇ ਕਰ ਕੇ ਸਾਰੀ ਸੰਗਤ ਵਿਚ ਵੰਡ ਦੇਂਦੇ ਤੇ ਦੂਜੀ ਆਪ ਖਾਂਦੇ।

ਆਪਣੀ ਇਸ ਰੋਟੀ ਵਿੱਚੋਂ ਵੀ ਕੁੱਝ ਹਿੱਸਾ ਚੋਣਵਿਆਂ ਬੰਦਿਆਂ ਵਿਚ ਵੰਡ ਦੇਂਦੇ।

ਫੇਰ ਸ਼ਾਮ ਦੀ ਨਮਾਜ਼ ਤੋਂ ਪਿੱਛੋਂ ਪੂਰੀ ਤਰ੍ਹਾਂ ਸਿਮਰਨ ਵਿਚ ਜੁਟ ਜਾਂਦੇ।

ਉਪਰੰਤ ਦਸਤਰਖ਼ਾਨ ਸਜਾਇਆ ਜਾਂਦਾ। ਉਸ ਉੱਤੇ ਹਰ ਤਰ੍ਹਾਂ ਦਾ ਖਾਣਾ [ਹੁੰਦਾ]।

ਜਦੋਂ ਉਹ ਖਾਣਾ ਮੁੱਕ ਜਾਂਦਾ ਤਾਂ ਅਗਲੇ ਦਿਨ ਰੋਜ਼ਾ ਖੋਲ੍ਹਣ ਵੇਲੇ ਤਕ ਹੋਰ ਕੋਈ ਚੀਜ਼ ਮੂੰਹ ਵਿਚ ਨਹੀਂ ਸਨ ਪਾਉਂਦੇ।

ਇਸ ਦੇ ਪਿੱਛੋਂ ਆਪ ਨੇ ਫ਼ਰਮਾਇਆ ਕਿ ਸ਼ੈਖ਼ ਸਾਹਿਬ ਨੂੰ ਆਂਦਰਾਂ ਦਾ ਰੋਗ ਚੰਬੜ ਗਿਆ ਸੀ ਤੇ ਇਹੀ ਰੋਗ ਆਪ ਲਈ ਜਾਨ–ਲੇਵਾ ਸਾਬਤ ਹੋਇਆ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਕ ਰਾਤ ਸੁਖਾਸਣ ਵੇਲੇ ਮੈਂ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ।

ਇਕ ਮੰਜੀ ਡਾਹੀ ਗਈ। ਦਿਨ ਵੇਲੇ ਜਿਸ ਕੰਬਲੀ ਉੱਤੇ ਬੈਠਦੇ ਸਨ, ਉਸੇ ਨੂੰ ਮੰਜੀ ਉੱਤੇ ਵਿਛਾ ਦਿੱਤਾ ਗਿਆ, ਪਰ ਉਹ ਕੰਬਲੀ ਪੈਂਦ ਤੱਕ ਨਹੀਂ ਸੀ ਪਹੁੰਚਦੀ, ਸੋ ਆਪ ਦੇ ਪਵਿੱਤਰ ਚਰਨਾਂ ਵਾਲੀ ਥਾਂ ਇਕ ਵੱਖਰਾ ਟੋਟਾ ਲਿਆ ਕੇ ਪਾ ਦਿੱਤਾ ਗਿਆ।

ਰਾਤ ਵੇਲੇ ਉਹ ਟੋਟਾ ਉੱਪਰ ਵੱਲ ਖਿਸਕਾਉਂਦੇ ਤਾਂ ਪੈਂਦ ਵਾਲੀ ਥਾਂ ਅਲਾਣੀ ਰਹਿ ਜਾਂਦੀ।

ਇਕ ਸੋਟਾ, ਜੋ ਆਪ ਨੂੰ ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸੋਂ ਪ੍ਰਾਪਤ ਹੋਇਆ ਸੀ, ਲਿਆਂਦਾ ਗਿਆ ਤੇ ਆਪ ਦੇ ਸਿਰਹਾਣੇ ਵੱਲ ਮੰਜੀ ਉੱਤੇ ਰੱਖ ਦਿੱਤਾ ਗਿਆ। ਸ਼ੈਖ਼ ਸਾਹਿਬ ਉਸੇ ਸੋਟੇ ਦਾ ਤਕੀਆ ਬਣਾ ਕੇ ਲੇਟ ਜਾਂਦੇ ਤੇ ਵਾਰ ਵਾਰ ਉਸ ਉੱਤੇ ਹੱਥ ਫੇਰ ਫੇਰ ਕੇ ਉਸ ਨੂੰ ਚੁੰਮਦੇ ਰਹਿੰਦੇ।

ਇਸ ਤੋਂ ਉਪਰੰਤ ਫ਼ਰਮਾਇਆ ਕਿ ਇਕ ਦਿਨ, ਇਸੇ ਰੋਗ ਦੇ ਦੌਰਾਨ, ਮੈਨੂੰ ਤੇ [ਮੇਰੇ] ਕੁੱਝ ਹੋਰ ਯਾਰਾਂ ਨੂੰ ਹੁਕਮ ਦਿੱਤਾ ਕਿ ਜਾਓ ਤੇ ਜਾ ਕੇ ਫ਼ਲਾਣੇ ਕਬਰਿਸਤਾਨ ਵਿਚ ਜਗਰਾਤਾ ਕੱਟੋ ਅਤੇ ਮੇਰੀ ਤੰਦਰੁਸਤੀ ਲਈ

ਦੁਆ ਕਰੋ।

ਅਸੀਂ ਇਸੇ ਤਰ੍ਹਾਂ ਕੀਤਾ । ਮੈਂ ਤੇ ਕੁੱਝ ਹੋਰ ਯਾਰ ਉਸ ਕਬਰਿਸਤਾਨ ਵਿਚ ਜਾ ਪਹੁੰਚੇ।

ਓਥੇ ਇਕ ਛੱਤੀ ਹੋਈ ਕੋਠੜੀ ਸੀ। ਅਸੀਂ ਉਸ ਉੱਤੇ ਚੜ੍ਹ ਗਏ। ਰੋਟੀ ਆਪਣੇ ਨਾਲ ਲੈ ਗਏ ਸਾਂ। ਸਾਰੀ ਰਾਤ ਓਥੇ ਦੁਆ ਕਰਦਿਆਂ ਕੱਟੀ ਤੇ ਸਵੇਰ ਵੇਲੇ ਸ਼ੈਖ਼ ਸਾਹਿਬ ਦੀ ਸੇਵਾ ਵਿਚ ਜਾ ਖੜੇ ਹੋਏ।

ਅਸੀਂ ਬੇਨਤੀ ਕੀਤੀ ਕਿ ਆਪ ਦੀ ਆਗਿਆ ਅਨੁਸਾਰ ਰਾਤ ਭਰ ਜਾਗਦੇ ਰਹੇ ਹਾਂ ਤੇ ਦੁਆ ਕਰਦੇ ਰਹੇ ਹਾਂ।

ਸ਼ੈਖ਼ ਸਾਹਿਬ ਪਲ ਭਰ ਚੁੱਪ ਰਹੇ, ਫੇਰ ਬੋਲੇ ਕਿ ਤੁਹਾਡੀ ਇਸ ਦੁਆ ਨਾਲ ਮੇਰੀ ਸਿਹਤ ਵਿਚ ਕੋਈ ਚੰਗਾ ਮੋੜਾ ਨਹੀਂ ਪਿਆ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਮੈਂ ਉੱਤਰ ਲਈ ਅਜੇ ਜੱਕੋ–ਤੱਕੇ ਵਿਚ ਹੀ ਸਾਂ ਕਿ ਅਲੀ ਬਿਹਾਰੀ ਨਾਂ ਦੇ ਇਕ ਮਿੱਤਰ ਨੇ, ਜੋ ਮੇਰੇ ਨਾਲੋਂ ਜ਼ਰਾ ਪਸਿੱਤੀ ਥਾਂ ਉੱਤੇ ਖੜ੍ਹਾ ਸੀ, ਓਥੋਂ ਹੀ ਅਰਜ਼ ਗੁਜ਼ਾਰੀ ਕਿ ਅਸੀਂ ਕਸਰਵੰਦੇ [ਬੰਦੇ] ਹਾਂ ਤੇ ਆਪ ਦੀ ਬਰਕਤਾਂ–ਭਰੀ ਹਸਤੀ ਸੰਪੂਰਨ ਹੈ, ਪੂਰਿਆ ਦੇ ਹੱਕ ਵਿਚ ਕਸਰਵੰਦਾਂ ਦੀ ਦੁਆ ਕਿਵੇਂ ਪਰਵਾਨ ਹੋਵੇ?

ਇਹ ਗੱਲ ਸ਼ੈਖ਼ ਸਾਹਿਬ ਦੇ ਕੰਨਾਂ ਤਕ ਨਾ ਪਹੁੰਚੀ, ਇਸ ਲਈ ਮੈਂ ਇੰਨ–ਬਿੰਨ, ਆਪ ਦੇ ਕੰਨਾਂ ਤਕ ਪਹੁੰਚਾ ਦਿੱਤੀ।

ਇਸ ਤੋਂ ਪਿੱਛੋਂ ਆਪ ਨੇ ਆਪਣਾ ਮੁਖ ਮੇਰੇ ਵੱਲ ਮੋੜ ਕੇ ਫ਼ਰਮਾਇਆ, ''ਮੈਂ ਖ਼ੁਦਾ ਪਾਸੋਂ ਮੰਗ ਕੀਤੀ ਹੈ ਕਿ ਜੋ ਕੁੱਝ ਵੀ ਤੂੰ ਉਸ ਪਾਸੋਂ ਚਾਹੇਂ, ਤੈਨੂੰ ਪ੍ਰਾਪਤ ਹੋਵੇ।''

ਫੇਰ ਮੈਨੂੰ ਆਪਣਾ ਸੋਟਾ ਫੜਾ ਦਿੱਤਾ।

ਇਸ ਮੌਕੇ ਉੱਤੇ ਦਾਸ (ਹਸਨ) ਨੇ ਪੁੱਛਿਆ, ''ਕੀ ਆਪ ਸ਼ੈਖ਼ ਸਾਹਿਬ ਦੇ ਦੇਹੰਤ ਸਮੇਂ ਹਾਜ਼ਰ ਸਾਓ?''

ਆਪ ਅੱਖਾਂ ਵਿਚ ਹੰਝੂ ਭਰ ਕੇ ਬੋਲੇ, ''ਨਹੀਂ, ਮੈਨੂੰ ਆਪ ਨੇ ਸ਼ੱਵਾਲ ਦੇ ਮਹੀਨੇ ਦਿੱਲੀ ਭੇਜ ਦਿੱਤਾ ਸੀ। ਆਪ ਦਾ ਅੰਤ ਮੁਹੱਰਮ ਦੀ ਪੰਜਵੀਂ ਰਾਤ ਨੂੰ ਹੋਇਆ ਸੀ।

ਅੰਤ ਸਮੇਂ ਮੈਨੂੰ ਚੇਤੇ ਕੀਤਾ ਤੇ ਫ਼ਰਮਾਇਆ ਕਿ ਉਹ ਦਿੱਲੀ ਵਿਚ ਹੈ ਤੇ ਇਹ ਵੀ ਕਿਹਾ ਕਿ ਸ਼ੈਖ਼ ਕੁਤਬੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਚਲਾਣੇ ਵੇਲੇ ਮੈਂ ਵੀ ਹਾਜ਼ਰ ਨਹੀਂ ਸਾਂ, ਹਾਂਸੀ ਵਿਚ [ਗਿਆ ਹੋਇਆ] ਸਾਂ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਇਹ ਕਥਾ ਸੁਣਾਉਂਦੇ ਹੋਏ, ਨਾਲ ਨਾਲ ਰੁਦਨ ਕਰਦੇ ਜਾਂਦੇ ਸਨ, ਜਿਸ ਕਰਕੇ ਸਾਰੀ ਸੰਗਤ ਦਿਆਂ ਦਿਲਾਂ ਉੱਤੇ ਬੜਾ [ਡੂੰਘਾ] ਅਸਰ ਹੋਇਆ।

ਇਸ ਤੋਂ ਮਗਰੋਂ ਇਹ ਗੱਲ ਸੁਣਾਈ ਕਿ ਜਦ ਸ਼ੈਖ਼ ਸਾਹਿਬ ਦਾ ਰੋਗ ਜ਼ੋਰ ਫੜ ਗਿਆ ਤਾਂ ਰਮਜ਼ਾਨ ਦੇ ਮਹੀਨੇ ਵਿਚ ਆਪ ਨੇ ਰੋਜ਼ਾ ਤੋੜ ਦਿੱਤਾ।

ਇਕ ਦਿਨ ਖ਼ਰਬੂਜ਼ਾ ਲਿਆਂਦਾ ਹੋਇਆ ਸੀ, ਉਸ ਦੀਆਂ ਫਾੜੀਆਂ ਕੱਟੀਆਂ ਗਈਆਂ ਤੇ ਸ਼ੈਖ਼ ਸਾਹਿਬ ਦੇ ਸਾਹਮਣੇ ਰੱਖ ਦਿੱਤੀਆਂ ਗਈਆਂ। ਸ਼ੈਖ਼ ਸਾਹਿਬ ਨੇ ਖਾਣੀਆਂ ਸ਼ੁਰੂ ਕਰ ਦਿੱਤੀਆਂ।

ਉਸ ਵੇਲੇ ਆਪ ਨੇ ਖ਼ਰਬੂਜ਼ੇ ਦੀ ਇਕ ਫਾੜੀ ਮੈਨੂੰ ਫੜਾਈ। ਮੇਰਾ ਜੀ ਕੀਤਾ ਖਾ ਲਵਾਂ ।

ਸੋਚਿਆ, ਰੋਜ਼ਾ ਤੋੜਨ ਦੀ ਸਜ਼ਾ ਵਜੋਂ, ਦੋ ਮਹੀਨੇ ਲਗਾਤਾਰ ਰੋਜ਼ੇ ਰੱਖ ਲਵਾਂਗਾ।

ਅਜਿਹਾ ਸੁਭਾਗ ਕਿ ਸ਼ੈਖ਼ ਸਾਹਿਬ ਆਪਣੇ ਬਰਕਤ-ਭਰੇ ਹੱਥ ਨਾਲ ਮੈਨੂੰ ਆਪ ਕੋਈ ਚੀਜ਼ ਬਖ਼ਸ਼ਣ, ਮੈਨੂੰ ਫੇਰ ਕਦ ਮਿਲੇਗਾ?

ਮੈਂ ਖਾਣ ਵਾਲਾ ਹੀ ਸਾਂ ਕਿ ਆਪ ਨੇ ਟੋਕ ਦਿੱਤਾ ਫ਼ਰਮਾਉਣ ਲੱਗੇ, ''ਤੂੰ ਨਾ ਖਾ ; ਮੈਨੂੰ ਤਾਂ ਸ਼ਰੀਅਤ ਵੱਲੋਂ ਖਾਣ ਦੀ ਛੋਟ ਹੈ, [ਪਰ] ਤੇਰੇ ਲਈ ਖਾਣਾ ਵਾਜਬ ਨਹੀਂ।''

ਆਪ ਨੂੰ [ਔਲੀਆ ਜੀ ਨੂੰ] ਪੁੱਛਿਆ ਗਿਆ ਕਿ ਸ਼ੈਖ਼ ਸਾਹਿਬ ਦੀ ਉਮਰ ਕਿੰਨੀ ਸੀ, ਤਾਂ ਆਪ ਨੇ ਦੱਸਿਆ, ''ਤਿਰਾਨਵੇਂ ਸਾਲ ਸੀ ।''

ਉਸ ਦਿਨ ਆਪ ਨੇ ਇਸ ਰੰਗ ਦੀਆਂ ਕਈ ਗੱਲਾਂ ਕੀਤੀਆਂ ਜਿਨ੍ਹਾਂ ਨੂੰ ਸੁਣ ਕੇ ਇੰਨਾਂ ਰਸ ਆਇਆ ਕਿ ਕਹਿਣ ਦੀ ਗੱਲ ਨਹੀਂ ... ।

## II – ਨੌਵੀਂ ਬੈਠਕ

### ਸ਼ਨੀਵਾਰ, 10 ਰਬੀ'ਉਲ–ਆਖ਼ਿਰ, 710 ਹਿ.
### (6 ਸਤੰਬਰ, 1310 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

...ਆਪ ਨੇ ਇਹ ਵਾਰਤਾ ਸੁਣਾਈ ਕਿ ਮੁਹੱਮਦ ਨਾਂ ਦਾ ਇਕ ਬੰਦਾ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਬੈਠਾ ਸੀ।

ਖਾਣਾ ਲਿਆਂਦਾ ਗਿਆ।

ਸਬੱਬ ਨਾਲ ਉਸ ਵੇਲੇ ਹੇਠਾਂ ਵਿਛਾਉਣ ਵਾਸਤੇ ਕੋਈ ਕੱਪੜਾ ਤੇ ਦਸਤਰਖ਼ਾਨ ਮੌਜੂਦ ਨਹੀਂ ਸੀ।

ਸ਼ੈਖ਼ ਸਾਹਿਬ ਨੇ ਜ਼ਮੀਨ ਉੱਤੇ ਹੀ ਰੋਟੀ ਪਰੋਸ ਦੇਣ ਦਾ ਹੁਕਮ ਦੇ ਦਿੱਤਾ।

ਹਾਜ਼ਰ ਬੰਦੇ ਦੇ ਮਨ ਵਿਚ ਫੁਰਨਾ ਫੁਰਿਆ ਕਿ ਜੇ ਦਸਤਰਖ਼ਾਨ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ।

ਸ਼ੈਖ਼ ਸਾਹਿਬ ਨੇ ਆਪਣੀਆਂ ਅੰਗੂਠੇ ਦੇ ਨਾਲ ਦੀਆਂ ਦੋ ਉਂਗਲਾਂ ਨਾਲ ਜ਼ਮੀਨ ਉੱਤੇ ਇਕ ਗੋਲ ਚੱਕਰ ਵਾਹ ਦਿੱਤਾ ਤੇ ਉਸ ਨੂੰ ਫ਼ਰਮਾਇਆ, 'ਮੁਹੱਮਦਾ! ਤੂੰ ਇਸੇ ਨੂੰ ਹੀ ਦਸਤਰਖ਼ਾਨ ਸਮਝ ਲੈ।'

ਉਪਰੰਤ ਫ਼ਰਮਾਇਆ ਕਿ ਇਹ ਗੱਲ ਸ਼ੁਰੂ ਸ਼ੁਰੂ ਦੀ ਹੈ।

# II – ਚੌਦਵੀਂ ਬੈਠਕ

## ਐਤਵਾਰ, 13 ਰਜਬ, 710 ਹਿ.

## (6 ਦਸੰਬਰ, 1310 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਤੋਬਾ ਦੀ ਪਕਿਆਈ ਦੀ ਗੱਲ ਚੱਲ ਪਈ।

ਆਪ ਦੀ ਬਰਕਤ–ਭਰੀ ਰਸਨਾ ਨੇ ਫ਼ਰਮਾਇਆ ਕਿ ਜਦੋਂ ਜਿਗਿਆਸੂ, ਪੀਰ ਦੀ ਮੁਰੀਦੀ ਵਿਚ ਦ੍ਰਿੜ੍ਹ ਹੋ ਜਾਂਦਾ ਹੈ ਤਾਂ ਉਸ ਤੋਂ ਪਹਿਲਾਂ ਚਾਹੇ ਕੁੱਝ ਵੀ ਕੀਤਾ ਹੋਵੇ, ਉਸ ਦਾ ਦੇਣਦਾਰ ਨਹੀਂ ਬਣਦਾ।

ਇਸ ਪ੍ਰਸੰਗ ਵਿਚ ਇਕ ਕਥਾ ਸੁਣਾਈ ਕਿ ਸਿਰਾਜੁਦ–ਦੀਨ ਨਾਂ ਦਾ ਇਕ ਬੰਦਾ ਸੀ, ਅਬੋਹਰ ਕਸਬੇ ਦਾ ਵਸਨੀਕ।

ਇਕ ਵਾਰੀ [ਜਦੋਂ] ਮੈਨੂੰ ਓਥੇ ਜਾਣਾ ਪਿਆ ਸੀ ਤਾਂ ਮੈਂ ਓਸੇ ਦਾ ਪ੍ਰਾਹੁਣਾ ਬਣਿਆ ਸਾਂ।

ਉਹ ਤੇ ਉਸ ਦੀ ਘਰ ਵਾਲੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਦੇ ਸ਼ਰਧਾਲੂ ਬਣ ਚੁੱਕੇ ਸਨ, ਪਰ ਉਸ ਦਿਨ ਕਸਬੇ ਦੇ ਕੁੱਝ ਲੋਕ ਸਿਰਾਜੁਦ–ਦੀਨ ਦੀ ਪਤਨੀ ਨਾਲ ਆਢਾ ਲਾਈ ਬੈਠੇ ਸਨ ਤੇ ਲੜਾਈ–ਝਗੜੇ ਵਿਚ ਅਯੋਗ ਸ਼ਬਦਾਂ ਦੀ ਵਰਤੋਂ ਕਰ ਰਹੇ ਸਨ।

ਏਥੋਂ ਤਕ ਕਿ ਉਨ੍ਹਾਂ ਨੇ ਕੁੱਝ ਤੁਹਮਤਾਂ ਵੀ ਲਾਈਆਂ।

ਪਿੱਛੋਂ ਉਸ ਦੀ ਪਤਨੀ ਨੇ, ਉੱਤਰ ਵਿਚ ਕਿਹਾ, ''ਤੁਸੀਂ ਮੇਰੇ ਉੱਤੇ ਜਿਹੜੇ ਦੂਸ਼ਣ ਥੱਪ ਰਹੇ ਹੋ, ਉਹ ਬੈ'ਅਤ ਤੋਂ ਪਹਿਲਾਂ ਦੇ ਨੇ ਕਿ ਪਿੱਛੋ ਦੇ?''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਇਸ ਗੱਲ ਉੱਤੇ ਪਹੁੰਚੇ ਤਾਂ ਫ਼ਰਮਾਇਆ, ''ਕਿੰਨੀ ਅੱਛੀ ਗੱਲ ਕਹੀ, ਉਸ ਸਵਾਣੀ ਨੇ।''

# II – ਪੰਦਰਵੀਂ ਬੈਠਕ

## ਮੰਗਲਵਾਰ, 29 ਰਜਬ, 710 ਹਿ.
## (22 ਦਸੰਬਰ, 1310 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ।

ਇਕ ਬੰਦਾ ਆਇਆ; ਉਸ ਨੇ ਆਪਣੀ ਹਾਲਤ ਵਿਚ ਸੁਧਾਰ ਲਿਆਉਣ ਖ਼ਾਤਰ ਆਪ ਦੀ ਸਹਾਇਤਾ ਦੀ ਮੰਗ ਕੀਤੀ।

ਆਪ ਨੇ ਫ਼ਰਮਾਇਆ ਕਿ ਰਿਜਕ ਦੀ ਤੰਗੀ ਤੋਂ ਬਚਣ ਲਈ ਰੋਜ਼ ਰਾਤੀਂ 'ਸੂਰਾ ਜੁਮਾ'ਅ'[1] ਦਾ ਪਾਠ ਕਰਨਾ ਚਾਹੀਦਾ ਹੈ।

ਇਸ ਦੇ ਬਾਅਦ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਹੁਕਮ ਸੀ ਕਿ ਹਰ ਸ਼ੁੱਕਰਵਾਰ ਦੀ ਰਾਤ ਨੂੰ ਇਸ ਸੂਰੇ ਦਾ ਪਾਠ ਕੀਤਾ ਜਾਏ ਪਰ ਮੈਂ ਹਰ ਰੋਜ ਪੜ੍ਹਨ ਦੀ ਸਲਾਹ ਦੇਂਦਾ ਹਾਂ।

ਕਹਿੰਦਾ ਤਾਂ ਮੈਂ ਜ਼ਰੂਰ ਹਾਂ ਪਰ ਇਸ ਨੂੰ ਆਪਣੇ ਲਈ ਕਦੀ ਨਹੀਂ ਪੜ੍ਹਿਆ, ਕਿਉਂਕਿ ਉਸ ਨੂੰ ਜਿਹੜਾ ਰੰਗ ਭਾਉਂਦਾ ਹੈ, ਉਸੇ ਵਿਚ ਰੱਖਦਾ ਹੈ...।

---

1. ਕੁਰਆਨ ਸ਼ਰੀਫ਼ ਦਾ 62ਵਾਂ ਅਧਿਆਇ ।

## II – ਸੋਲ੍ਹਵੀਂ ਬੈਠਕ
### ਵੀਰਵਾਰ, 6 ਰਮਜ਼ਾਨ, 710 ਹਿ.
### (27 ਜਨਵਰੀ, 1311 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਉਪਰੰਤ ਆਪ ਨੇ ਫ਼ਰਮਾਇਆ ਕਿ ਜੇ ਮੁਰੀਦ ਨਵੇਂ ਸਿਰਿਓਂ ਬੈ'ਅਤ ਕਰਨੀ ਚਾਹੇ ਤੇ ਸ਼ੈਖ਼ ਹਾਜ਼ਰ ਨਾ ਹੋਵੇ ਤਾਂ ਸ਼ੈਖ਼ ਦਾ ਕੋਈ ਕੱਪੜਾ ਆਪਣੇ ਸਨਮੁਖ ਰੱਖ ਕੇ ਉਸ ਤੋਂ ਬੈ'ਅਤ ਕਰ ਲਵੇ ।

ਇਸੇ ਪ੍ਰਸੰਗ ਵਿਚ ਆਪ ਨੇ ਫ਼ਰਮਾਇਆ ਕਿ ਕੋਈ ਵੱਡੀ ਗੱਲ ਨਹੀਂ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਕਈ ਵਾਰ ਇਸ ਤਰ੍ਹਾਂ ਕੀਤਾ ਹੋਵੇ ।

ਮੈਂ ਆਪ ਵੀ ਇਸੇ ਤਰ੍ਹਾਂ ਹੀ ਕਰਦਾ ਹਾਂ ...

# II – ਸਤਾਰ੍ਹਵੀਂ ਬੈਠਕ

## ਐਤਵਾਰ, 23 ਰਮਜ਼ਾਨ, 710 ਹਿ.

## (13 ਫ਼ਰਵਰੀ, 1311 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਗੱਲ ਚੱਲ ਪਈ ਕਬਰਾਂ ਦੀ ਜ਼ਿਆਰਤ ਦੀ। ਆਪ ਨੇ ਫ਼ਰਮਾਇਆ ਕਿ ਜਦੋਂ ਮੇਰੇ ਅੰਮਾਂ ਜੀ, ਉਨ੍ਹਾਂ ਉੱਤੇ ਖ਼ੁਦਾ ਦੀ ਰਹਿਮਤ ਹੋਵੇ, ਬੀਮਾਰ ਹੋਏ ਤਾਂ ਬੀਮਾਰੀ ਦੀ ਹਾਲਤ ਵਿਚ ਹਰ ਵਾਰ ਮੈਨੂੰ ਕਹਿੰਦੇ ਕਿ ਫ਼ਲਾਣੇ ਸ਼ਹੀਦ ਦੀ ਜ਼ਿਆਰਤ ਲਈ ਜਾ, ਜਾਂ ਫ਼ਲਾਣੇ ਬਜ਼ੁਰਗ ਦੇ ਮਜ਼ਾਰ ਉੱਤੇ ਹਾਜ਼ਰੀ ਭਰ।

ਮੈਂ ਉਨ੍ਹਾਂ ਦੀ ਆਗਿਆ ਅਨੁਸਾਰ ਜਾਂਦਾ ਤੇ ਜਦੋਂ ਮੁੜ ਕੇ ਆਉਂਦਾ ਤਾਂ ਕਹਿੰਦੇ, ''ਮੇਰਾ ਰੋਗ ਮੱਠਾ ਪੈ ਗਿਐ ਤੇ ਖੇਚਲ ਵੱਲੋਂ ਵੀ ਕੁੱਝ ਅਰਾਮ ਹੈ।''

ਇਸ ਮੌਕੇ ਉੱਤੇ ਆਪ ਨੇ ਇਹ ਕਥਾ ਸੁਣਾਈ ਕਿ ਇਕ ਵਾਰੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਸਰੀਰ ਕੁੱਝ ਢਿੱਲਾ ਸੀ।

ਆਪ ਨੇ ਮੈਨੂੰ, ਆਪਣੇ ਕੁੱਝ ਯਾਰਾਂ ਸਮੇਤ ਓਥੋਂ ਦੇ ਸ਼ਹੀਦਾਂ ਦੀ ਜ਼ਿਆਰਤ ਲਈ ਭੇਜਿਆ।

ਜਦੋਂ ਅਸੀਂ ਜ਼ਿਆਰਤ ਕਰ ਕੇ ਆਪ ਦੀ ਸੇਵਾ ਵਿਚ ਹਾਜ਼ਰ ਹੋਏ ਤਾਂ ਫ਼ਰਮਾਇਆ ਕਿ ਤੁਹਾਡੀ ਦੁਆ ਨੇ ਅਸਲੋਂ ਕੋਈ ਫ਼ਰਕ ਨਹੀਂ ਪਾਇਆ।

ਮੈਨੂੰ ਕੋਈ ਜਵਾਬ ਨਾ ਔੜਿਆ।

ਇਕ ਯਾਰ ਸੀ, ਜਿਸ ਦਾ ਨਾਂ ਸੀ 'ਅਲੀ ਬਿਹਾਰੀ'। ਉਹ ਜ਼ਰਾ ਪਰੇਡੇ ਖੜਾ ਸੀ।

ਉਸ ਨੇ ਕਿਹਾ, ''ਅਸੀਂ ਕਸਰਵੰਦੇ ਲੋਕ ਹਾਂ ਤੇ ਆਪ ਦੀ ਬਰਕਤ–ਭਰੀ ਹਸਤੀ ਸੰਪੂਰਨ ਹੈ; ਕਸਰਵੰਦਿਆਂ ਦੀ ਦੁਆ ਪੂਰਿਆ ਉੱਤੇ ਕਿਵੇਂ ਅਸਰ ਕਰ ਸਕਦੀ ਹੈ?''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਹ ਗੱਲ ਸ਼ੈਖ਼ ਸਾਹਿਬ ਦੇ ਕੰਨਾਂ ਤਕ ਨਾ ਪਹੁੰਚੀ।

ਮੈਂ ਇਹੋ ਗੱਲ, ਜਿਉਂ ਦੀ ਤਿਉਂ, ਆਪ ਦੇ ਬਰਕਤ–ਭਰੇ ਕੰਨਾਂ ਤਕ ਪਹੁੰਚਾ ਦਿੱਤੀ।

ਮੈਨੂੰ ਫ਼ਰਮਾਉਣ ਲੱਗੇ ਕਿ ਮੈਂ ਖ਼ੁਦਾ ਪਾਸ ਇਹ ਅਰਦਾਸ ਕੀਤੀ ਹੈ ਕਿ ਉਸ ਪਾਸੋਂ ਜੋ ਵੀ ਤੂੰ ਮੰਗੇਂ, ਉਹ ਤੈਨੂੰ ਮਿਲ ਜਾਏ।

ਇਸ ਤੋਂ ਪਿੱਛੋਂ, ਉਸ ਦਿਨ, ਮੈਨੂੰ ਆਪਣਾ ਸੋਟਾ ਬਖ਼ਸ਼ ਦਿੱਤਾ ਤੇ ਫ਼ਰਮਾਇਆ ਕਿ ਤੂੰ ਤੇ ਬਦ੍ਰਦ–ਦੀਨ ਇਸਹਾਕ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਜਾਓ ਤੇ ਉਸ ਕਬਰਿਸਤਾਨ ਵਿਚ ਨਾਮ–ਸਿਮਰਨ ਕਰੋ।

ਅਸੀਂ ਦੋਵੇਂ ਓਥੇ ਪਹੁੰਚ ਗਏ; ਰਾਤ ਭਰ ਜਾਪ ਕਰਦੇ ਰਹੇ ਤੇ ਜਦੋਂ ਸ਼ੈਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ ਤਾਂ ਆਪ ਨੇ ਫ਼ਰਮਾਇਆ, ''ਚੰਗਾ ਕੀਤਾ ਜੇ।''

ਇਸੇ ਪ੍ਰਸੰਗ ਵਿਚ ਆਪ ਨੇ ਇਕ ਵਾਰੀ ਇਹ ਗੱਲ ਵੀ ਸੁਣਾਈ:

ਆਪ ਨੇ ਮੈਨੂੰ ਆਪਣੇ ਸਾਥੀਆਂ ਨਾਲ ਮਿਲ ਕੇ ਇਕ ਲੱਖ ਵਾਰੀ ''ਸੂਰਾ ਫ਼ਾਤਿਹਾ'' ਦੇ ਪਾਠ ਦਾ ਹੁਕਮ ਦਿੱਤਾ।

ਆਖਣ ਲੱਗੇ, ''ਆਪਣੇ ਯਾਰਾਂ ਨਾਲ ਗੱਲ ਕਰ ਲੈ ਤੇ ਗਿਣਤੀ ਵੰਡ ਲਵੋ।''

ਮੈਂ ਉਨ੍ਹਾਂ ਨਾਲ ਗੱਲ ਕਰ ਕੇ ਗਿਣਤੀ ਵੰਡ–ਵੰਡਾ ਲਈ।

ਕਿਸੇ ਨੇ ਕੋਈ, ਕਿਸੇ ਨੇ ਕੋਈ ਗਿਣਤੀ ਮੰਨੀ । ਕਿਸੇ ਨੇ 5000, ਕਿਸੇ ਨੇ 4000, ਕਿਸੇ ਨੇ ਘੱਟ, ਕਿਸੇ ਨੇ ਵੱਧ। ਮੈਂ ਆਪ 10,000 ਵਾਰ ਪਾਠ ਕੀਤਾ ਤੇ ਲਗਭਗ ਇਕ ਹਫ਼ਤੇ ਵਿਚ ਇਹ ਕੰਮ ਮੁਕਾ ਲਿਆ।

ਪਿੱਛੋਂ ਦਾਸ [ਲੇਖਕ] ਨੇ ਸ਼ੈਖ਼ ਸਾਹਿਬ [ਹਜ਼ਰਤ ਨਿਜ਼ਾਮੁਦ-ਦੀਨ] ਪਾਸੋਂ ਪੁੱਛਿਆ, ''ਕੀ ਇਹ ਵੀ ਸ਼ੈਖ਼ ਸਾਹਿਬ ਦੀ ਬੀਮਾਰੀ ਦੇ ਦਿਨਾਂ ਦਾ ਵਾਕਿਆ ਹੈ?''

ਆਪ ਨੇ ਫ਼ਰਮਾਇਆ, ''ਨਹੀਂ, ਉਸ ਤੋਂ ਪਹਿਲਾਂ ਦੀ ਗੱਲ ਹੈ। ਕੀ ਜਾਣੀਏ, ਅੱਲਾਹ ਪਾਸੋਂ ਕੀ ਚਾਹੁੰਦੇ ਸਨ?''

# II – ਅਠਾਰਵੀਂ ਬੈਠਕ

## ਸ਼ਨੀਵਾਰ, 7 ਜ਼ਿਲ–ਕ'ਅਦਹ, 710 ਹਿ.

## (28 ਮਾਰਚ, 1311 ਈ.)

...ਏਥੋਂ ਵਲੀਆਂ ਦੇ ਸਿਰਮੌਰ ਸ਼ੈਖ਼ ਕੁਤਬੁਦ–ਦੀਨ ਬਖ਼ਤਯਾਰ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਗੱਲ ਛਿੜ ਪਈ ।

ਆਪ ਨੇ ਫ਼ਰਮਾਇਆ ਕਿ ਉਨ੍ਹਾਂ ਦੇ ਦੋ ਜੌੜੇ[1] ਸੁਪੁੱਤਰ ਸਨ—ਇਕ ਛੋਟੀ ਉਮਰ ਵਿਚ ਹੀ ਅੱਖਾਂ ਮੀਟ ਗਿਆ, ਦੂਜਾ ਵਡੇਰੀ ਉਮਰ ਤਕ ਜੀਉਂਦਾ ਰਿਹਾ।

ਇਹ ਮੁੰਡਾ ਸ਼ੈਖ਼ ਸਾਹਿਬ ਤੋਂ ਬਿਲਕੁਲ ਵੱਖਰੀ ਤਰ੍ਹਾਂ ਦਾ ਸੀ । ਉਸ ਦੇ ਲੱਛਣ ਸ਼ੈਖ਼ ਸਾਹਿਬ ਨਾਲ ਉੱਕਾ ਨਹੀਂ ਸਨ ਮਿਲਦੇ।

ਇਹ ਗੱਲ ਸੁਣਾਉਂਦਿਆਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਦੀ ਬਰਕਤ–ਭਰੀ ਰਸਨਾ ਨੇ ਫ਼ਰਮਾਇਆ ਕਿ ਸ਼ੈਖ਼ ਕੁਤਬੁਦ–ਦੀਨ ਦਾ [ਅਸਲੀ] ਸੁਪੁੱਤਰ, ਇਸਲਾਮ ਦਾ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਸੀ। ...

ਗੱਲ ਚੱਲ ਪਈ ਮੁਰੀਦਾਂ ਦੇ ਵਿਸ਼ਵਾਸ ਦੀ।

ਆਪ ਨੇ ਫ਼ਰਮਾਇਆ ਕਿ ਚਿਰ ਹੋਇਆ ਸ਼ਹਿਰ[2] ਵਿਚ ਮੇਰਾ ਇਕ ਗਵਾਂਢੀ ਹੁੰਦਾ ਸੀ; ਨਾਂ ਸੀ ਮੁਹੱਮਦ।

---

1. ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਸੁਬਹਾਨ ਅੱਲਾਹ ਸੰਗ੍ਰੈਹ ਦੇ ਖਰੜਾ ਨੰਬਰ 297.71/5 ਤੇ ਸਾਰੀਆਂ ਪ੍ਰਕਾਸ਼ਿਤ ਛਾਪਾਂ ਵਿਚ ਸ਼ਬਦ 'ਤਵਾਮਾਂ' (ਜੌੜੇ) ਮਿਲਦਾ ਹੈ, ਪਰ ਰਜ਼ਾ ਲਾਇਬ੍ਰੇਰੀ ਰਾਮਪੁਰ ਦੇ 1237 ਹਿਜਰੀ ਵਾਲੇ ਖਰੜੇ ਵਿਚ ਇਸ ਦੀ ਥਾਂ 'ਤਾ ਆਂ ਕਿ' (ਏਥੋਂ ਤਕ ਕਿ) ਹੈ, ਜੋ ਠੀਕ ਨਹੀਂ ਹੈ।
2. ਦਿੱਲੀ ਵਿਚ

ਵਰ੍ਹੇ ਦੇ ਵਰ੍ਹੇ ਉਸ ਦੇ ਪਿੰਡੇ ਉੱਤੇ ਨਾਰੂ[3] ਨਿਕਲਨੇ ਸ਼ੁਰੂ ਹੋ ਜਾਂਦੇ ਜਿਸ ਕਰਕੇ ਉਸ ਨੂੰ ਸਖ਼ਤ ਤਕਲੀਫ਼ ਝੱਲਣੀ ਪੈਂਦੀ।

ਉਨ੍ਹਾਂ ਦਿਨਾਂ ਵਿਚ ਹੀ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਦਰਸ਼ਨਾਂ ਦਾ ਮਨ ਬਣਾਇਆ।

ਗਵਾਂਢੀ ਮੈਨੂੰ ਕਹਿਣ ਲੱਗਾ, ''ਤੁਸੀਂ ਜਦੋਂ ਸ਼ੈਖ਼ ਸਾਹਿਬ ਪਾਸ ਪਹੁੰਚੋਗੇ ਤਾਂ ਮੇਰੀ ਹਾਲਤ ਦੱਸ ਕੇ ਮੇਰੇ ਲਈ ਇਕ ਤਵੀਤ ਤਿਆਰ ਕਰਵਾ ਕੇ ਲੈ ਆਉਣਾ।''

ਗੱਲ ਕੀ, ਜਦ ਮੈਂ ਸ਼ੈਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਮੈਂ ਉਸ ਬੰਦੇ ਦੀ ਗੱਲ ਛੇੜੀ ਤੇ ਤਵੀਤ ਲਈ ਬੇਨਤੀ ਕੀਤੀ।

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਤੂੰ ਆਪੇ ਹੀ ਲਿਖ ਲੈ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਬੋਲੇ ਕਿ ਮੈਂ ਤਵੀਤ ਤਿਆਰ ਕਰ ਕੇ ਸ਼ੈਖ਼ ਸਾਹਿਬ ਦੇ ਬਰਕਤ–ਭਰੇ ਹੱਥਾਂ ਵਿਚ ਫੜਾ ਦਿੱਤਾ।

ਆਪ ਨੇ ਪੜ੍ਹ ਕੇ ਮੈਨੂੰ ਮੋੜ ਦਿੱਤਾ ਤੇ ਫ਼ਰਮਾਇਆ, 'ਉਸ ਨੂੰ ਪਹੁੰਚਾ ਦੇਣਾ।'

ਜਦੋਂ ਮੈਂ ਸ਼ਹਿਰ ਪਹੁੰਚਿਆ ਤਾਂ ਉਸ ਦੀ ਅਮਾਨਤ ਉਸ ਨੂੰ ਫੜਾ ਦਿੱਤੀ।

ਬਾਕੀ ਦੀ ਸਾਰੀ ਉਮਰ ਉਸ ਨੂੰ ਨਾਰੂ ਦੀ ਕੋਈ ਤਕਲੀਫ਼ ਨਾ ਹੋਈ।

ਸੰਗਤ ਵਿੱਚੋਂ ਕਿਸੇ ਨੇ ਪੁੱਛਿਆ, ''ਆਪ ਨੇ ਉਸ ਤਵੀਤ ਵਿਚ ਕੀ ਲਿਖਿਆ ਸੀ?''

---

3. 'ਨਾਰੂ' ਇਕ ਫੋੜੇ ਦੀ ਕਿਸਮ ਹੈ ਜਿਸ ਵਿੱਚੋਂ ਧਾਗਿਆਂ ਵਰਗੇ ਲੰਮੇ ਲੰਮੇ ਕੀੜੇ ਨਿਕਲਦੇ ਹਨ । *ਫ਼ਰਹੰਗਿ–ਆਨੰਦਰਾਜ* ਅਨੁਸਾਰ ਅਰਬੀ ਵਿਚ ਉਸ ਨੂੰ 'ਇਰ੍ਕਿ ਬਦਨੀ' ਕਿਹਾ ਜਾਂਦਾ ਹੈ । ਦੱਸਿਆ ਜਾਂਦਾ ਹੈ ਕਿ ਇਹ ਬੀਮਾਰੀ ਮੱਧ ਪ੍ਰਦੇਸ਼ ਵਿਚ ਬਹੁਤ ਹੁੰਦੀ ਹੈ । ਕੀੜਾ ਬੜੀ ਜੁਗਤ ਨਾਲ ਕੱਢਿਆ ਜਾਂਦਾ ਹੈ । ਜੇ ਪੂਰਾ ਨਾ ਨਿਕਲੇ ਤੇ ਵਿੱਚੇ ਟੁੱਟ ਜਾਏ ਤਾਂ ਬੜਾ ਕਸ਼ਟ ਹੁੰਦਾ ਹੈ ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ, ''ਅੱਲਾਹੁੱਸ਼ਾਫ਼ੀ, ਅੱਲਾਹੁਲਕਾਫ਼ੀ, ਅੱਲਾਹੁਲ–'ਆਫ਼ੀ'' [ਅੱਲਾਹ ਹੀ ਸ਼ਿਫ਼ਾ ਦੇਣ ਵਾਲਾ ਹੈ, ਅੱਲਾਹ ਆਪ ਹੀ ਕਾਫ਼ੀ ਹੈ, ਅੱਲਾਹ ਹੀ ਅਰਾਮ ਬਖ਼ਸ਼ਣ ਵਾਲਾ ਹੈ]

ਇਕ ਦੋ ਹੋਰ ਸ਼ਬਦ ਵੀ ਇਸ ਤੋਂ ਅੱਗੇ ਬੋਲੇ ਜੋ ਚੇਤੇ ਨਹੀਂ ਰਹੇ।

ਮੁਰੀਦਾਂ ਦੇ ਵਿਸ਼ਵਾਸ ਬਾਰੇ ਗੱਲ ਜਾਰੀ ਰੱਖਦਿਆਂ ਆਪ ਨੇ ਫ਼ਰਮਾਇਆ ਕਿ ਇਕ ਦਿਨ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਸਾਹਮਣੇ ਬੈਠਾ ਸਾਂ। ਆਪ ਦੀ ਦਾੜ੍ਹੀ ਦਾ ਇਕ ਵਾਲ ਟੁੱਟ ਕੇ ਆਪ ਦੀ ਝੋਲੀ ਵਿਚ ਆ ਡਿੱਗਾ।

ਮੈਂ ਬੇਨਤੀ ਕੀਤੀ, ''ਮੇਰੀ ਇਕ ਅਰਜ਼ੋਈ ਹੈ, ਜੇ ਆਪ ਬਖ਼ਸ਼ਿਸ਼ ਕਰ ਦਿਓ।''

ਆਪ ਨੇ ਪੁੱਛਿਆ, ''ਕੀ ਗੱਲ ਹੈ?''

ਮੈਂ ਬੇਨਤੀ ਕੀਤੀ, ''ਆਪ ਦੀ ਬਰਕਤਾਂ–ਭਰੀ ਦਾੜ੍ਹੀ' ਦਾ ਇਕ ਵਾਲ ਡਿੱਗਾ ਪਿਆ ਹੈ; ਜੇ ਹੁਕਮ ਹੋਵੇ ਤਾਂ ਮੈਂ ਉਸ ਨੂੰ ਤਵੀਤ ਦੀ ਥਾਂ [ਵਰਤਣ ਲਈ] ਸਾਂਭ ਲਵਾਂ।''

ਆਪ ਨੇ ਫ਼ਰਮਾਇਆ, ''ਲੈ ਲਓ।''

ਮੈਂ ਉਸ ਵਾਲ ਨੂੰ ਬੜੇ ਆਦਰ–ਭਾਅ ਨਾਲ ਸਾਂਭ ਲਿਆ ਤੇ ਕਪੜੇ ਵਿਚ ਵਲ੍ਹੇਟ ਕੇ ਆਪਣੇ ਨਾਲ ਸ਼ਹਿਰ ਵਿਚ ਲੈ ਆਇਆ।

ਇਹ ਕਥਾ ਸੁਣਾਉਂਦਿਆਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਤੇ ਫ਼ਰਮਾਇਆ, ''ਓਸ ਇਕ ਵਾਲ ਦੇ ਕੈਸੇ ਕੈਸੇ ਅਸਰ ਵੇਖੇ!''

ਫੇਰ [ਗੱਲ ਜਾਰੀ ਰੱਖਦਿਆਂ] ਕਿਹਾ, ''ਜਦ ਕਦੀ ਕੋਈ ਰੋਗੀ ਜਾਂ ਦੁਖੀ ਬੰਦਾ ਮੇਰੇ ਪਾਸੋਂ ਤਵੀਤ ਮੰਗਦਾ, ਮੈਂ ਉਸ ਨੂੰ ਉਹੀ ਵਾਲ ਫੜਾ ਦੇਂਦਾ।

ਲੋਕ ਲੈ ਜਾਂਦੇ ਤੇ ਕੁੱਝ ਚਿਰ ਆਪਣੇ ਕੋਲ ਰੱਖਦੇ [ਤਾਂ] ਉਨ੍ਹਾਂ ਦੀ ਤਕਲੀਫ਼ ਦੂਰ ਹੋ ਜਾਂਦੀ। ਰਾਜ਼ੀ ਹੋਣ ਪਿੱਛੋਂ [ਉਹ ਵਾਲ] ਮੋੜ ਜਾਂਦੇ।

ਮੇਰਾ ਇਕ ਮਿੱਤਰ ਸੀ, ਜਿਸ ਦਾ ਨਾਂ ਸੀ ਤਾਜੁਦ–ਦੀਨ ਮੀਨਾਈ।

ਉਸ ਦਾ ਇਕ ਛੋਟਾ ਜਿਹਾ ਬੱਚਾ ਸੀ; ਉਹ ਬੀਮਾਰ ਹੋ ਗਿਆ।

ਉਸ ਨੇ ਆ ਕੇ ਮੇਰੇ ਪਾਸੋਂ ਤਵੀਤ ਮੰਗਿਆ।

ਮੈਂ ਉਹ ਤਵੀਤ ਇਕ ਆਲੇ ਵਿਚ ਰੱਖਿਆ ਹੋਇਆ ਸੀ; ਬੜਾ ਲੱਭਿਆ ਪਰ ਮਿਲਿਆ ਨਾ।

ਫੇਰ ਮੈਂ ਹੋਰ ਆਲਿਆਂ ਵਿਚ ਵੀ ਲੱਭਣ ਦਾ ਜਤਨ ਕੀਤਾ ਕਿ ਸ਼ਬਰੇ ਗ਼ਲਤੀ ਨਾਲ ਕਿਤੇ ਹੋਰ ਹੀ ਨਾ ਰੱਖ ਬੈਠਾ ਹੋਵਾਂ, ਪਰ ਕਿਤੋਂ ਨਾ ਮਿਲਿਆ।

ਮੇਰਾ ਮਿੱਤਰ ਨਿਰਾਸ ਹੋ ਕੇ ਘਰ ਮੁੜ ਗਿਆ।

ਉਸ ਦਾ ਬੱਚਾ ਉਸੇ ਰੋਗ ਨਾਲ ਪੂਰਾ ਹੋ ਗਿਆ।

ਕੁੱਝ ਚਿਰ ਪਿੱਛੋਂ ਇਕ ਜਣਾ ਹੋਰ ਆਇਆ ਤੇ ਕਿਸੇ ਲੋੜ ਕਾਰਨ ਤਵੀਤ ਦੀ ਮੰਗ ਕੀਤੀ।

ਕੀ ਵੇਖਦਾਂ ਕਿ ਜਿਸ ਆਲੇ ਵਿਚ ਸਦਾ ਪਿਆ ਹੁੰਦਾ ਸੀ, ਉਹ ਓਸੇ ਵਿਚ ਜਿਉਂ ਦਾ ਤਿਉਂ ਪਿਆ ਹੈ!''

ਇਸ ਤੋਂ ਪਿੱਛੋਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ, ''ਮੇਰੇ ਮਿੱਤਰ ਦੇ ਬੱਚੇ ਦੀ ਆਈ ਹੋਈ ਸੀ, ਇਸੇ ਲਈ ਤਵੀਤ ਲੋਪ ਹੋ ਗਿਆ ਸੀ।''

# II – ਵੀਹਵੀਂ ਬੈਠਕ

## ਮੰਗਲਵਾਰ, 13 ਜ਼ਿਲ–ਹਿੱਜ, 710 ਹਿ.

## (3 ਮਈ, 1311 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਗੱਲ ਛਿੜ ਪਈ ਮੁਰੀਦ ਦੇ ਸਿਦਕ ਦੀ।

ਆਪ ਨੇ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਮੁਰੀਦਾਂ ਵਿੱਚੋਂ ਇਕ ਮੁਹੱਮਦ ਸ਼ਾਹ ਨਾਂ ਦਾ ਫ਼ੌਜੀ ਸੀ।

ਉਹ ਜਦੋਂ ਵੀ ਕੋਈ ਨਿਸਚਾ ਕਰਦਾ, ਉਸ ਬਾਰੇ ਸੋਚਦਾ–ਸੋਚਦਾ ਸੁਫ਼ਨੇ ਵਿਚ ਸ਼ੈਖ਼ ਸਾਹਿਬ ਦੇ ਦਰਸ਼ਨ ਕਰਦਾ ਤੇ ਜਿਸ ਹਾਲਤ ਵਿਚ ਸ਼ੈਖ਼ ਸਾਹਿਬ ਨੂੰ ਵੇਖਦਾ, ਉਸੇ ਅਨੁਸਾਰ ਆਪਣੇ ਸੁਫ਼ਨੇ ਦੇ ਅਰਥ ਕੱਢ ਲੈਂਦਾ।

ਏਥੋਂ ਤਕ ਕਿ ਇਕ ਵਾਰੀ ਉਸ ਦਾ ਹਿੰਦੁਸਤਾਨ ਜਾਣ ਦਾ ਮਨ ਬਣਿਆ।

ਇਸੇ ਖ਼ਿਆਲ ਵਿਚ ਰਾਤ ਨੂੰ ਸੁਫ਼ਨੇ ਵਿਚ ਸ਼ੈਖ਼ ਸਾਹਿਬ ਦੇ ਦਰਸ਼ਨ ਹੋਏ। ਇਉਂ ਪ੍ਰਤੀਤ ਹੋਇਆ ਜਿਵੇਂ ਸ਼ੈਖ਼ ਸਾਹਿਬ ਅਜੋਧਨ ਵੱਲ ਜਾ ਰਹੇ ਹੋਣ।

ਜਦੋਂ ਜਾਗ ਆਈ ਤਾਂ ਆਪਣੇ ਆਪ ਨੂੰ ਕਹਿਣ ਲੱਗਾ, ''ਮੈਨੂੰ ਵੀ ਉਸੇ ਪਾਸੇ ਹੀ ਜਾਣਾ ਚਾਹੀਦਾ ਹੈ।''

ਸ਼ੈਖ਼ ਸਾਹਿਬ ਪਾਸੋਂ ਨਾ ਕੋਈ ਸੁਨੇਹਾ ਆਇਆ, ਨਾ ਕੋਈ [ਹੋਰ] ਇਸ਼ਾਰਾ ਮਿਲਿਆ।

ਉਸ ਨੇ ਤਾਂ ਕੇਵਲ ਇਹੋ ਹੀ ਅਨੁਭਵ ਕੀਤਾ ਸੀ ਕਿ ਆਪ ਅਜੋਧਨ ਵੱਲ ਜਾ ਰਹੇ ਹਨ; ਸੋ ਉਸ ਨੇ ਵੀ ਹਿੰਦੁਸਤਾਨ ਦਾ ਖ਼ਿਆਲ ਛੱਡ ਦਿੱਤਾ ਤੇ ਅਜੋਧਨ ਵੱਲ ਤੁਰ ਪਿਆ...।

# II – ਇੱਕੀਵੀਂ ਬੈਠਕ

## ਸ਼ਨੀਵਾਰ, 11 ਮੁਹੱਰਮ, 711 ਹਿ.
## (30 ਮਈ, 1311 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਗੱਲ ਕੁਰਆਨ ਸ਼ਰੀਫ਼ ਦੇ ਪਾਠ ਦੀ ਚੱਲ ਪਈ ਤੇ ਇਸ ਨੂੰ ਚੇਤੇ ਕਰਨ ਦੀਆਂ ਬਰਕਤਾਂ ਦੀ। ਦਾਸ ਨੇ ਬੇਨਤੀ ਕੀਤੀ ਕਿ ਜੇ ਚੇਤੇ ਕਰਨ ਦਾ ਮੌਕਾ ਨਾ ਮਿਲੇ ਤਾਂ ਅੱਖਾਂ ਨਾਲ ਪਾਠ ਕਰਨ ਬਾਰੇ ਕੀ ਹੁਕਮ ਹੈ? ਆਪ ਨੇ ਫ਼ਰਮਾਇਆ, ''ਕੋਈ ਹਰਜ ਨਹੀਂ। ਇਸ ਤਰ੍ਹਾਂ ਅੱਖਾਂ ਨੂੰ ਵੀ ਸੁਆਦ ਆ ਜਾਂਦਾ ਹੈ।''

...ਉਪਰੰਤ ਫ਼ਰਮਾਇਆ ਕਿ ਵੱਡੇ ਸ਼ੈਖ਼ ਸਾਹਿਬ (ਬਾਬਾ ਫ਼ਰੀਦ ਜੀ), ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਜਦ ਕਦੀ ਵੀ ਕਿਸੇ ਨੂੰ ਕੁਰਆਨ ਯਾਦ ਕਰਨ ਦੀ ਹਿਦਾਇਤ ਕਰਦੇ ਸਨ, ਪਹਿਲਾਂ 'ਸੂਰਾ ਯੂਸੁਫ਼'[1] ਚੇਤੇ ਕਰਨ ਲਈ ਕਹਿੰਦੇ ਕਿਉਂਕਿ ਜੋ ਕੋਈ 'ਸੂਰਾ ਯੂਸੁਫ਼' ਨੂੰ ਯਾਦ ਕਰ ਲੈਂਦਾ ਹੈ, ਉਸ ਦੀ ਕਿਰਪਾ ਨਾਲ ਪਰਮ ਪ੍ਰਭੂ ਪੂਰਾ ਕੁਰਆਨ ਯਾਦ ਕਰਨ ਦੀ ਸਮਰੱਥਾ ਬਖਸ਼ ਦੇਂਦਾ ਹੈ।

...ਉਨ੍ਹਾਂ ਬੁੱਧੀਮਾਨਾਂ ਦੀ ਗੱਲ ਚੱਲ ਪਈ, ਜਿਨ੍ਹਾਂ ਵਿਚ ਦਰਵੇਸ਼ਾਂ ਵਰਗੇ ਗੁਣ-ਲੱਛਣ ਹੁੰਦੇ ਹਨ ਤੇ ਭਲੇ ਮਾਨਸਾਂ ਵਾਲਾ ਆਚਰਣ ਹੁੰਦਾ ਹੈ।

ਆਪ ਨੇ ਫ਼ਰਮਾਇਆ ਕਿ ਮੈਂ ਇਸ ਤਰ੍ਹਾਂ ਦੇ ਬੁੱਧੀਮਾਨਾਂ ਦੇ ਦਰਸ਼ਨ ਕੀਤੇ ਹੋਏ ਹਨ-ਇਕ ਸੀ ਮੇਰਠ ਦਾ ਮੌਲਾਨਾ ਸ਼ਿਹਾਬੁਦ-ਦੀਨ, ਦੂਜਾ ਮੌਲਾਨਾ ਅਹਮਦ ਹਾਫ਼ਿਜ਼ ਤੇ ਤੀਜਾ ਮੌਲਾਨਾ ਕੈਥਲੀ।

ਮੌਲਾਨਾ ਅਹਮਦ ਬਾਰੇ ਦੱਸਿਆ ਕਿ ਉਹ ਹਾਫ਼ਿਜ਼ ਸੀ (ਸਾਰਾ *ਕੁਰਆਨ* ਜ਼ੁਬਾਨੀ ਯਾਦ ਸੀ) ਤੇ ਸਾਈਂ ਲੋਕ ਸੀ।

ਇਕ ਵਾਰੀ ਮੈਂ ਵੱਡੇ ਸ਼ੈਖ਼ ਸਾਹਿਬ (ਬਾਬਾ ਫ਼ਰੀਦ ਜੀ), ਅੱਲਾਹ ਉਨ੍ਹਾਂ

1. *ਕੁਰਆਨ ਸ਼ਰੀਫ਼* ਦਾ 12ਵਾਂ ਅਧਿਆਇ ।

ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਮ੍ਰਿਤੂ ਤੋਂ ਪਿੱਛੋਂ ਉਨ੍ਹਾਂ ਦੀ ਜ਼ਿਆਰਤ ਲਈ ਜਾਣ ਦਾ ਮਨ ਬਣਾਇਆ।

ਸਰਸੀ ਦੀ ਜੂਹ ਵਿਚ ਇਸ ਮੌਲਾਨਾ ਨਾਲ ਮੇਲ ਹੋ ਗਿਆ।

ਮੈਨੂੰ ਕਹਿਣ ਲੱਗੇ, ''ਜਦੋਂ ਵੱਡੇ ਸ਼ੈਖ਼ ਜੀ ਦੇ ਮਜ਼ਾਰ ਉੱਤੇ ਪਹੁੰਚੇਂਗਾ ਤਾਂ ਮੇਰਾ ਸਲਾਮ ਪਹੁੰਚਾਈਂ ਤੇ ਕਹੀਂ,' ਮੈਨੂੰ ਦੁਨੀਆ ਦੀ ਲੋੜ ਨਹੀਂ, ਉਸ ਦੇ ਢੂੰਢਾਊ ਹੋਰ ਬਥੇਰੇ ਹਨ ; ਮੈਨੂੰ ਪਰਲੋਕ ਦੀ ਵੀ ਲੋੜ ਨਹੀਂ ਹੈ। ਮੈਨੂੰ ਲੋੜ ਹੈ ਤਾਂ ਬਸ ਇਹੋ ਕਿ ਅੱਲਾਹ ਮੈਨੂੰ ਅਖ਼ੀਰ ਦਮ ਤਕ ਮੁਸਲਮਾਨ ਰੱਖੇ ਤੇ ਪਵਿੱਤਰ ਤੇ ਨੇਕ ਲੋਕਾਂ ਨਾਲ ਮੇਲੇ।'

# II – ਤੇਈਵੀਂ ਬੈਠਕ

## ਬੁੱਧਵਾਰ, 24 ਰਬੀ'ਉਲ-ਅੱਵਲ, 711 ਹਿ.
## (10 ਅਗਸਤ, 1311 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ.

ਉਸ ਦਿਨ ਕਈ ਮਿੱਤਰਾਂ ਨੇ ਇਕੱਠਿਆਂ ਚਰਨ ਪਰਸੇ।

ਆਪ ਨੇ ਪੁੱਛਿਆ, ''ਤੁਸੀਂ ਸਾਰੇ ਇਕੱਠੇ ਆਏ ਹੋ?''

ਅਸੀਂ ਬੇਨਤੀ ਕੀਤੀ, ''ਜੀ ਘਰੋਂ ਤਾਂ ਹਰ ਕੋਈ ਵੱਖ ਵੱਖ ਤੁਰਿਆ ਸੀ, ਪਰ ਏਥੇ ਆ ਕੇ ਇਕੱਠੇ ਹੋ ਗਏ ਹਾਂ।''

ਆਪ ਨੇ ਫ਼ਰਮਾਇਆ, ''ਅੱਡ ਅੱਡ ਆਉਣਾ ਵਧੇਰੇ ਠੀਕ ਹੈ।

ਸ਼ੈਖ਼ ਸਾਹਿਬ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਆਗਿਆ ਇਹੀ ਸੀ ਕਿ ਵੱਖ ਵੱਖ ਆਇਆ ਜਾਵੇ, ਕਿਉਂਕਿ ਨਜ਼ਰ ਲੱਗਣ ਵਾਲੀ ਗੱਲ ਸੱਚ ਹੈ [ਤੇ ਜਾਦੂ-ਟੂਣੇ ਵਾਲੀ ਵੀ[1]] ...

---

1. ਬ੍ਰੈਕਟ ਵਾਲਾ ਭਾਗ ਆਜ਼ਾਦ ਲਾਇਬ੍ਰੇਰੀ ਦੇ ਸੁਬਹਾਨ ਅੱਲਾਹ ਸੰਗ੍ਰਹਿ ਦੇ ਲਿਖਤੀ ਖਰੜੇ 297.71/5 ਵਿੱਚੋਂ ਲਿਆ ਗਿਆ ਹੈ ।

# II – ਪੰਝੀਵੀਂ ਬੈਠਕ

**ਬੁੱਧਵਾਰ, 13 ਜਮਾਦਿਲ–ਅੱਵਲ, 711 ਹਿ.**

**(29 ਸਤੰਬਰ, 1311 ਈ.)**

ਚਰਨ ਪਰਸਣ ਦੇ ਸੁਭਾਗ ਤਕ ਰਸਾਈ ਹੋਈ...

ਏਥੋਂ ਗੱਲ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਤੁਰ ਪਈ ।

ਆਪ ਨੇ ਫ਼ਰਮਾਇਆ ਕਿ ਉਨ੍ਹਾਂ ਦੀ ਗੱਲ ਅਸਲੋਂ ਵੱਖਰੀ ਸੀ ।

ਉਨ੍ਹਾਂ ਨੇ ਭੀੜ ਤੋਂ ਭੱਜ ਕੇ ਜੰਗਲ–ਬੇਲੇ ਦਾ ਰਾਹ ਫੜਿਆ, ਅਰਥਾਤ ਅਜੋਧਨ ਵਿਚ ਜਾ ਵੱਸੇ ਤੇ ਦਰਵੇਸ਼ਾਂ ਵਾਲੀ ਰੋਟੀ ਤੇ ਉਸ ਇਲਾਕੇ ਵਿਚ ਪੈਦਾ ਹੋਣ ਵਾਲੇ ਪੀਲੂ, ਆਦਿ ਵਰਗੀਆਂ ਚੀਜ਼ਾਂ ਉੱਤੇ ਸੰਤੁਸ਼ਟ ਹੋ ਗਏ।

ਫੇਰ ਵੀ ਦੁਨੀਆ ਦੀ ਆਵਾਜਾਈ ਦਾ ਕੋਈ ਅੰਤ ਨਹੀਂ ਸੀ।

ਅੱਧੀ ਰਾਤ ਨੂੰ ਜਾਂ ਇਸ ਦੇ ਕਰੀਬ ਖ਼ਾਨਕਾਹ ਦਾ ਦਰਵਾਜ਼ਾ ਢੋਇਆ ਜਾਂਦਾ।

ਮਤਲਬ ਇਹ ਕਿ [ਉਨ੍ਹਾਂ ਦੇ] ਦਰਵਾਜ਼ੇ ਸਦਾ ਖੁੱਲ੍ਹੇ ਰਹਿੰਦੇ।

ਜੋ ਨਕਦੀ, ਖਾਧ–ਖ਼ੁਰਾਕ ਜਾਂ ਨਿਆਮਤ, ਸਰਬੁੱਚ ਖ਼ੁਦਾ ਦੀ ਕਿਰਪਾ ਨਾਲ ਮੌਜੂਦ ਹੁੰਦੀ, ਉਹ ਹਰ ਆਉਣ ਜਾਣ ਵਾਲੇ ਵਿਚ ਵੰਡ ਛੱਡਦੇ।

ਕੋਈ ਬੰਦਾ ਐਸਾ ਨਹੀਂ ਹੋਣਾ, ਜੋ ਉਨ੍ਹਾਂ ਦੇ ਦਰਸ਼ਨਾਂ ਲਈ ਪਹੁੰਚਿਆ ਹੋਵੇ ਤੇ ਉਸ ਨੂੰ ਮਿਲਿਆ ਕੁੱਝ ਨਾ ਹੋਵੇ।

ਅਜਬ ਜੇਰਾ ਸੀ ਉਨ੍ਹਾਂ ਦਾ ਤੇ ਅਜਬ ਜੀਵਨ! ਆਦਮ ਜ਼ਾਤ ਵਿੱਚੋਂ ਕਿਸੇ ਲਈ ਉਸ ਤਰ੍ਹਾਂ ਦਾ ਹੋਣਾ ਸੰਭਵ ਨਹੀਂ।

ਆਪ ਦੀ ਸੇਵਾ ਵਿਚ ਭਾਵੇਂ ਓਪਰਾ ਬੰਦਾ ਹਾਜ਼ਰ ਹੁੰਦਾ ਤੇ

ਭਾਵੇਂ ਕਈ ਵਰ੍ਹਿਆਂ ਤੋਂ ਹਾਜ਼ਰੀ ਭਰਨ ਵਾਲਾ ਜਾਣਕਾਰ, ਆਪ ਦੀ ਬੋਲ–ਚਾਲ ਦੋਹਾਂ ਨਾਲ ਇਕਸਾਰ ਹੁੰਦੀ ਅਤੇ ਦੂਹਾਂ ਨੂੰ ਇੱਕੋ ਜਿਹਾ ਧਿਆਨ ਦੇਂਦੇ ਤੇ ਇੱਕੋ ਜਿਹੀ ਕਿਰਪਾ ਦਾ ਪਾਤਰ ਬਣਾਉਂਦੇ।

ਇਸ ਤੋਂ ਪਿੱਛੋਂ ਆਪ ਨੇ ਫ਼ਰਮਾਇਆ, '' ਮੈਂ ਆਪਣੇ ਕੰਨੀਂ ਬਦ੍ਰੁਦ–ਦੀਨ ਇਸਹਾਕ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੂੰ ਇਹ ਕਹਿੰਦਿਆਂ ਸੁਣਿਆ ਹੈ ਕਿ ਮੈਂ ਆਪ ਦਾ ਭੇਤੀ ਸੇਵਕ ਸਾਂ। ਉਹ ਆਪਣੀ ਹਰ ਗੱਲ ਮੇਰੇ ਨਾਲ ਕਰਦੇ ਤੇ ਜੋ ਕੰਮ ਵੀ ਹੁੰਦਾ, ਮੇਰੇ ਰਾਹੀਂ ਸਿਰੇ ਚੜ੍ਹਦਾ। ਪ੍ਰਗਟ ਹੁੰਦੀ ਜਾਂ ਗੁਪਤ, ਆਪ ਦੀ ਕਹਿਣੀ ਇੱਕੋ ਜਿਹੀ ਹੁੰਦੀ। ਏਕਾਂਤ ਵਿਚ ਕਦੇ ਵੀ ਮੈਨੂੰ ਕੋਈ ਐਸੀ ਗੱਲ ਜਾਂ ਐਸਾ ਕੰਮ ਨਹੀਂ ਸਨ ਕਹਿੰਦੇ, ਜਿਸ ਨੂੰ ਇੰਨ–ਬਿੰਨ, ਲੋਕਾਂ ਦੇ ਸਾਹਮਣੇ ਕਹਿਣ ਤੋਂ ਸੰਕੋਚ ਹੁੰਦਾ।''

ਮਤਲਬ ਇਹ ਕਿ ਆਪ ਦੇ ਅੰਦਰ ਤੇ ਬਾਹਰ ਦਾ ਇੱਕੋ ਰੰਗ–ਢੰਗ ਸੀ ਤੇ ਇਹ [ਸਾਡੇ] ਸਮੇਂ ਦੀਆਂ ਅਲੋਕਾਰ ਗੱਲਾਂ ਵਿੱਚੋਂ ਇਕ ਹੈ।

ਅਚਾਨਕ ਮੇਰੀ ਨਜ਼ਰ ਇਕ ਡਾਕੂ ਉੱਤੇ ਪਈ, ਜਿਸ ਨੇ ਇਕ ਨੰਗੀ ਤਲਵਾਰ ਸੂਤੀ ਹੋਈ ਸੀ। ਸਾਨੂੰ ਕਾਂਬਾ ਛਿੜ ਗਿਆ। ਏਨੇ ਨੂੰ ਉਹ ਡਾਕੂ, ਓਸੇ ਤਰ੍ਹਾਂ ਨੰਗੀ ਤਲਵਾਰ ਹੱਥ ਵਿਚ ਫੜੀ, ਸਾਡੇ ਨੇੜੇ ਪਹੁੰਚ ਗਿਆ।

ਜਦੋਂ ਅਸਲੋਂ ਨੇੜੇ ਢੁੱਕ ਗਿਆ ਤਾਂ ਮੈਂ ਕਿਹਾ, ''ਸ਼ੈਖ਼ ਸਾਹਿਬ! (ਭਾਵ, ਬਾਬਾ ਫ਼ਰੀਦ) [ਸਾਡੀ] ਸਾਰ ਲਓ।'' ਡਾਕੂ ਨੇ ਝੱਟ ਤਲਵਾਰ ਸੁੱਟ ਦਿੱਤੀ ਤੇ ਮਿੰਨਤ ਕਰਨ ਲੱਗ ਪਿਆ, 'ਮੈਨੂੰ ਬਖ਼ਸ਼ ਦਿਓ।'

ਮੈਂ ਹੈਰਾਨ ਸਾਂ ਕਿ ਇਹ ਸਾਡੀ ਸ਼ਰਨ ਕਿਉਂ ਮੰਗ ਰਿਹਾ ਹੈ?

ਉਸ ਨੇ ਫੇਰ ਕਿਹਾ, ''ਮੇਰੀ ਪੈਜ ਰੱਖ ਲਓ।''

ਮੈਂ ਕਿਹਾ, 'ਜਾ, ਤੈਨੂੰ ਛੱਡਿਆ।'

ਉਪਰੰਤ, ਉਸ ਦੀ ਤਲਵਾਰ ਵੀ ਉਸ ਨੂੰ ਫੜਾ ਦਿੱਤੀ । ਉਹ ਆਪਣੀ ਵਾਟ ਉੱਤੇ ਪੈ ਗਿਆ [ਤੇ] ਅਸੀਂ ਆਪਣੀ ਉੱਤੇ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਦੀ ਪਵਿੱਤਰ ਰਸਨਾ ਨੇ ਉਚਾਰਿਆ, ''ਰੱਬ ਜਾਣੇ, ਉਸ ਡਾਕੂ ਨੇ ਕੀ ਵੇਖਿਆ ਤੇ ਉਸ ਨੂੰ ਕੀ ਵਿਖਾਇਆ ਗਿਆ?''

# II – ਉਨੱਤੀਵੀਂ ਬੈਠਕ
## ਸੋਮਵਾਰ, 8 ਸ਼'ਅਬਾਨ, 711 ਹਿ.
## (3 ਜਨਵਰੀ, 1312 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਫੇਰ ਉਨ੍ਹਾਂ ਲੋਕਾਂ ਦੀ ਗੱਲ ਚੱਲ ਪਈ ਜਿਨ੍ਹਾਂ ਨੂੰ ਬੈ'ਅਤ ਦਾ ਵੱਲ ਨਹੀਂ ਆਉਂਦਾ।

ਕੁੱਝ ਲੋਕ ਕਿਸੇ ਇਕ [ਸ਼ੈਖ਼] ਪਾਸ ਬੈ'ਅਤ ਕਰ ਕੇ ਫੇਰ ਕਿਸੇ ਹੋਰ ਨਾਲ ਜਾ ਜੁੜਦੇ ਹਨ।

ਕਈ ਤਾਂ ਸ਼ੈਖ਼ਾਂ ਦੀਆਂ ਕਬਰਾਂ ਨਾਲ ਹੀ ਬੈ'ਅਤ ਕਰ ਲੈਂਦੇ ਹਨ।

ਇਸ ਮੌਕੇ ਉੱਤੇ ਦਾਸ ਨੇ ਬੇਨਤੀ ਕੀਤੀ, ''ਕੁੱਝ ਲੋਕ ਸ਼ੈਖ਼ਾਂ ਦੀਆਂ ਕਬਰਾਂ ਦੀ ਪੁਆਂਦੀ ਬੈਠ ਕੇ ਸਿਰ ਮੁਨਾਉਂਦੇ ਤੇ ਮੁਰੀਦ ਬਣਦੇ ਹਨ। ਕੀ ਇਸ ਤਰ੍ਹਾਂ ਦੀ ਬੈ'ਅਤ ਠੀਕ ਹੁੰਦੀ ਹੈ?''

ਆਪ ਨੇ ਫ਼ਰਮਾਇਆ, ''ਨਹੀਂ।''

ਫੇਰ ਇਹ ਗੱਲ ਸੁਣਾਈ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਜੇਠੇ ਸਾਹਿਬਜ਼ਾਦੇ ਨੇ ਇਸਲਾਮ ਦੇ ਸ਼ੈਖ਼ ਕੁਤਬੁਦ–ਦੀਨ ਬਖ਼ਤਯਾਰ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਮਜ਼ਾਰ ਦੀ ਪੁਆਂਦੀ ਬੈਠ ਕੇ ਹਜਾਮਤ ਕਰਵਾ ਲਈ।

ਇਸ ਦੀ ਸੂਚਨਾ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਨੂੰ ਦਿੱਤੀ ਗਈ।

ਆਪ ਨੇ ਫ਼ਰਮਾਇਆ ਕਿ ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਸਾਡੇ ਪੀਰ ਤੇ ਮੁਰਸ਼ਦ ਹਨ ਪਰ ਇਹ ਬੈ'ਅਤ ਠੀਕ ਨਹੀਂ ਹੋਈ।

ਬੈ'ਅਤ ਉਹੀ ਹੁੰਦੀ ਹੈ ਜਿਸ ਵਿਚ ਆਪਣੇ ਸ਼ੈਖ਼ ਦਾ ਹੱਥ ਫੜਿਆ ਜਾਏ।...

## II – ਤੀਹਵੀਂ ਬੈਠਕ
### ਬੁੱਧਵਾਰ, 21 ਸ਼ੱਵਾਲ, 711 ਹਿ.
### (1 ਮਾਰਚ 1312 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ...

ਇਸ ਤੋਂ ਅੱਗੇ ਸ਼ੈਖ਼ ਨਜੀਬੁਦ–ਦੀਨ ਦੇ ਚਰਿੱਤਰ ਤੇ ਵੱਡੇ ਸ਼ੈਖ਼ ਫ਼ਰੀਦੁਦ–ਦੀਨ ਜੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀਆਂ ਵਡਿਆਈਆਂ ਦੀ ਗੱਲ ਛਿੜ ਪਈ।

[ਆਪ ਨੇ] ਫ਼ਰਮਾਇਆ ਕਿ ਦਿੱਲੀ ਦਾ ਇਕ ਤੁਰਕ ਸੀ । ਉਸ ਨੇ ਇਕ ਮਸੀਤ ਬਣਵਾਈ ਸੀ ਤੇ ਉਸ ਦਾ ਇਮਾਮ ਸ਼ੈਖ਼ ਨਜੀਬੁਦ–ਦੀਨ ਮੁਤਵੱਕਿਲ ਨੂੰ ਥਾਪ ਕੇ ਉਨ੍ਹਾਂ ਲਈ ਇਕ ਘਰ ਵੀ ਤਿਆਰ ਕਰਵਾ ਦਿੱਤਾ ਸੀ । ਕੁੱਝ ਚਿਰ ਪਿੱਛੋਂ ਉਸ ਤੁਰਕ ਨੇ ਆਪਣੀ ਧੀ ਦਾ ਵਿਆਹ ਰਚਾਇਆ ਤੇ ਇਕ ਲੱਖ, ਬਲਕਿ ਇਸ ਤੋਂ ਵੀ ਜ਼ਿਆਦਾ ਚੀਤਲ[1] ਖ਼ਰਚ ਕਰ ਦਿੱਤੇ।

ਸ਼ੈਖ਼ ਨਜੀਬੁਦ–ਦੀਨ ਮੁਤਵੱਕਿਲ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੇ ਇਕ ਦਿਨ ਗੱਲਾਂ ਗੱਲਾਂ ਵਿਚ ਉਸ ਨੂੰ ਕਿਹਾ, ''ਪੂਰਾ ਮੋਮਨ ਉਹੋ ਹੁੰਦਾ ਹੈ, ਜਿਸ ਵਿਚ ਬਾਲ–ਬੱਚਿਆਂ ਦੀ ਲਗਨ ਨਾਲੋਂ ਪਰਮ (ਈਸ੍ਵਰ) ਦੀ ਲਗਨ ਵਧੇਰੇ ਹੋਵੇ। ਤੂੰ ਇਕ ਲੱਖ ਚੀਤਲ, ਬਲਕਿ ਜ਼ਿਆਦਾ, ਆਪਣੀ ਬੱਚੀ ਉੱਤੇ ਲਾ ਦਿੱਤੇ ਹਨ। ਹੁਣ ਜੇ ਤੂੰ ਇਸ ਤੋਂ ਦੂਣੇ ਪੈਸੇ ਪਰਮੇਸ਼ਰ ਲਈ ਖ਼ਰਚ ਕਰੇਂ ਤਾਂ ਉਹੋ ਜਿਹਾ ਮੋਮਨ ਬਣ ਸਕੇਂਗਾ।''

---

1. 48 ਚੀਤਲਾਂ ਦਾ ਇਕ ਟੰਕਾ ਹੁੰਦਾ ਹੈ । ਇਸ ਹਿਸਾਬ ਨਾਲ ਲਾੜੀ ਦੇ ਪਿਓ ਨੇ 2,000 ਟੰਕੇ ਖ਼ਰਚੇ ਜੋ ਅੱਜ ਦੇ ਤਕਰੀਬਨ 38,000 ਡਾਲਰਾਂ ਦੇ ਬਰਾਬਰ ਬਣਦੇ ਹਨ । (*Nizam Ad-Din Awliya — Morals for the Heart*, Translated and annotated by Bruce B. Lawrence, 1992, New York, Paulist Press, note no. 61 on page 340)

ਤੁਰਕ ਨੇ ਇਸ ਗੱਲ ਤੋਂ ਖੁੰਦਕ ਖਾ ਕੇ ਸ਼ੈਖ਼ ਨਜੀਬੁਦ–ਦੀਨ ਨੂੰ ਇਮਾਮ ਦੀ ਪਦਵੀ ਤੋਂ ਹਟਾ ਦਿੱਤਾ ਤੇ ਘਰ ਵੀ ਖੋਹ ਲਿਆ।

ਸ਼ੈਖ਼ ਨਜੀਬੁਦ–ਦੀਨ ਹੁਰੀ ਏਥੋਂ ਅਜੋਧਨ ਚਲੇ ਗਏ ਤੇ ਜਾ ਕੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੂੰ ਸਾਰੀ ਗੱਲ ਦੱਸੀ।

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਖ਼ੁਦਾ, ਉਸ ਉੱਤੇ ਇੱਜ਼ਤ ਤੇ ਵਡਿਆਈ ਹੋਵੇ, ਦਾ ਫ਼ਰਮਾਨ ਹੈ : 'ਮਾ ਨਨ੍ਸਖ਼ੁ ਮਿਨ੍ ਆਯਤਿਨ੍ ਔਨੁਨ੍ਸਿਹਾ ਨਾਤਿ ਸਿਖ਼ੈਰਿਮ੍ ਮਿਨ੍ਹਾ ਔ ਮਿਸ਼ਲਿਹਾ', ਅਰਥਾਤ ਜਿਹੜੀ 'ਆਯਤ' ਅਸੀਂ ਰੱਦ ਕਰ ਦੇਈਏ ਜਾਂ ਭੁਲਾ ਦੇਈਏ ਉਸ ਦੀ ਥਾਂ ਉਸ ਨਾਲੋਂ ਚੰਗੇਰੀ ਜਾਂ ਉਸੇ ਵਰਗੀ ਆਯਤ ਭੇਜ ਦੇਂਦੇ ਹਾਂ। ਤੈਨੂੰ ਇਹ ਗੱਲ ਆਪਣੇ ਦਿਲ ਉੱਤੇ ਨਹੀਂ ਲਾਉਣੀ ਚਾਹੀਦੀ।''

ਸ਼ਾਇਦ ਉਸ ਤੁਰਕ ਦਾ ਨਾਂ ਐਤਮਰ ਸੀ। ਸ਼ੈਖ਼ ਸਾਹਿਬ ਨੇ ਆਪਣੀ ਪਵਿੱਤਰ ਰਸਨਾ ਤੋਂ ਉਚਾਰਿਆ, 'ਐਤਮਰ ਗਿਆ ਤਾਂ [ਕੀ ਹੋਇਆ?] ਉਸ ਦੀ ਥਾਂ ਪਰਮੇਸ਼ਰ [ਕੋਈ ਹੋਰ] ਐਤਕਰ ਪ੍ਰਗਟਾ ਦੇਵੇਗਾ'।

ਉਨ੍ਹਾਂ ਹੀ ਦਿਨਾਂ ਵਿਚ ਐਤਕਰ ਨਾਂ ਦਾ ਇਕ ਵੱਡਾ ਮਲਿਕ ਉਸ ਇਲਾਕੇ ਵਿਚ ਪੁੱਜਾ।

ਉਸ ਨੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਤੇ ਉਨ੍ਹਾਂ ਦੇ ਆਦਰਜੋਗ ਪਰਿਵਾਰ ਦੀ ਭਾਰੀ ਸੇਵਾ ਕੀਤੀ ਤੇ ਉਸ ਦਾ ਨਾਂ ਇਸ ਟੱਬਰ ਦੀ ਸੇਵਾ ਨਾਲ ਜੁੜ ਗਿਆ।

ਫੇਰ ਸ਼ੈਖ਼ ਬਦ੍ਰੁਦ–ਦੀਨ ਗ਼ਜ਼ਨਵੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦਾ ਇਹ ਕਿੱਸਾ ਛਿੜ ਪਿਆ ਕਿ ਨਿਜ਼ਾਮੁਦ–ਦੀਨ ਖ਼ਰੀਤਾਦਾਰ (ਸਰਕਾਰੀ ਹੁਕਮਾਂ ਦਾ ਥੈਲਾ ਸਾਂਭਣ ਵਾਲਾ) ਨੇ ਉਨ੍ਹਾਂ ਲਈ ਇਕ ਖ਼ਾਨਕਾਹ ਉਸਾਰੀ। ਸ਼ੈਖ਼ ਬਦ੍ਰੁਦ–ਦੀਨ ਨੇ ਉਸ ਖ਼ਾਨਕਾਹ ਵਿਚ ਪ੍ਰਵੇਸ਼ ਤਾਂ ਕੀਤਾ ਪਰ ਉਸ ਨੂੰ ਬਹੁਤਾ ਚਿਰ ਹੰਢਾ ਨਾ ਸਕਿਆ ਤੇ ਛੇਤੀ ਹੀ ਉਸ ਦੀ ਸੇਵਾ ਤੋਂ ਮੂੰਹ ਮੋੜਨਾ ਪੈ ਗਿਆ।

ਜਦੋਂ ਸ਼ੈਖ਼ ਬਦ੍ਰਦ–ਦੀਨ ਨੇ ਇਸ ਖ਼ਾਨਕਾਹ ਦੀ ਸੇਵਾ ਸੰਭਾਲੀ, ਤਕਰਬੀਨ ਉਨ੍ਹਾਂ ਦਿਨਾਂ ਵਿਚ ਹੀ ਨਿਜ਼ਾਮੁਦ–ਦੀਨ ਖ਼ਰੀਤਾਦਾਰ ਨੂੰ [ਕਿਸੇ] ਲੇਖੇ ਦੇ ਸੰਬੰਧ ਵਿਚ ਬੰਨ੍ਹ ਲਿਆ ਗਿਆ, ਜਿਸ ਕਰਕੇ ਉਸ ਦੇ ਹਾਲਾਤ [ਕੁੱਝ] ਵਿਗੜ ਗਏ।

ਸ਼ੈਖ਼ ਬਦ੍ਰਦ–ਦੀਨ ਨੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਚਿੱਠੀ ਪਹੁੰਚਾਈ। ਸਾਰੀ ਗੱਲ ਖੋਲ੍ਹ ਕੇ ਦੱਸੀ ਕਿ ਫ਼ਲਾਣੇ ਨੇ ਕਿਸ ਤਰ੍ਹਾਂ ਮੇਰੇ ਲਈ ਇਕ ਖ਼ਾਨਕਾਹ ਤਿਆਰ ਕਰਵਾਈ ਸੀ ਪਰ ਹੁਣ ਉਸ ਦੇ ਹਾਲਾਤ ਵਿਗੜ ਜਾਣ ਕਾਰਨ ਮੇਰਾ ਆਪਣਾ ਮਨ ਵੀ ਡੋਲ ਗਿਆ ਹੈ।

ਸ਼ੈਖ਼ ਸਾਹਿਬ ਨੇ ਇਸ ਦਾ ਜਿਹੜਾ ਉੱਤਰ ਭਿਜਵਾਇਆ, ਉਹ ਇਹ ਸੀ, ''ਜੋ ਕੋਈ ਆਪਣੇ ਪੀਰਾਂ ਦੀ ਬਾਨ੍ਹ ਤੇ ਰਹਿਤ ਉੱਤੇ ਨਹੀਂ ਚੱਲਦਾ, ਉਸ ਦਾ ਇਹੀ ਹਾਲ ਹੁੰਦਾ ਹੈ, ਅਰਥਾਤ ਜਦ ਸਾਡੇ ਪੀਰਾਂ ਵਿਚ ਖ਼ਾਨਕਾਹ ਬਣਾਉਣ ਦਾ ਰਿਵਾਜ ਨਹੀਂ ਸੀ ਤਾਂ ਜੋ ਕੋਈ ਆਪਣੀ ਵੱਖਰੀ ਖ਼ਾਨਕਾਹ ਸਜਾ ਬੈਠੇਗਾ, ਉਸ ਦਾ ਇਹ ਹਸ਼ਰ ਜ਼ਰੂਰ ਹੋਵੇਗਾ...।''

# II – ਇਕੱਤੀਵੀਂ ਬੈਠਕ

## 26 ਜ਼ਿਲ–ਕ'ਅਦਹ, 711 ਹਿ.
## (6 ਅਪ੍ਰੈਲ, 1312 ਈ.)

ਨਮਾਜ਼ ਤੋਂ ਪਹਿਲਾਂ ਕੈਲੋਖਰੀ[1] ਦੀ ਵੱਡੀ ਮਸੀਤ ਦੇ ਸਾਹਮਣੇ ਬਣੇ ਮਕਾਨ ਵਿਚ [ਸ਼ੇਖ਼] ਸਾਹਿਬ ਦੇ ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ...

ਗੱਲ 'ਤਰੀਕਤ'[2] ਦੀ ਅਵਸਥਾ ਦੀ ਚੱਲ ਪਈ । ਜ਼ਿਕਰ ਹੋਇਆ ਉਨ੍ਹਾਂ ਲੋਕਾਂ ਦਾ ਜੋ ਪਰਮ–ਸਤਿ ਦੇ ਸਿਮਰਨ ਵਿਚ ਮਸਤ ਰਹਿੰਦੇ ਹਨ ਤੇ ਉਨ੍ਹਾਂ ਦਾ ਵੀ ਜੋ ਲੱਗੇ ਤਾਂ ਰਹਿੰਦੇ ਹਨ ਵਾਦ–ਵਿਵਾਦ ਵਿਚ ਪਰ ਦਿਖਾਵਾ ਇਉਂ ਕਰਦੇ ਹਨ ਜਿਵੇਂ ਉਹ ਪਹਿਲਾਂ ਦੱਸੀ ਗਈ ਸ਼੍ਰੇਣੀ ਵਿੱਚੋਂ ਹੋਣ।

ਆਪ ਨੇ ਇਸ ਪ੍ਰਸੰਗ ਵਿਚ ਇਹ ਕਥਾ ਸੁਣਾਈ ਕਿ ਸ਼ਰਫ਼ੁਦ–ਦੀਨ ਨਾਂ ਦਾ ਇਕ ਵਿਦਿਆਰਥੀ ਸੀ। ਸੀ ਵੀ ਸਿਆਣਾ।

ਇਕ ਦਿਨ ਉਹ ਵੱਡੇ ਸ਼ੈਖ਼, ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਪਾਸ ਬੈਠਾ ਹੋਇਆ ਸੀ।

ਸ਼ੈਖ਼ ਜੀ ਨੇ ਉਸ ਨੂੰ ਪੁੱਛਿਆ, ''ਤੇਰੀ ਪੜ੍ਹਾਈ ਦਾ ਕੀ ਹਾਲ ਹੈ?''

ਉਸ ਨੇ ਉੱਤਰ ਦਿੱਤਾ, ''ਮੈਂ ਸਭ ਕੁੱਝ ਭੁਲਾ ਛੱਡਿਆ ਹੈ।''

ਸ਼ੈਖ਼ ਸਾਹਿਬ ਨੂੰ ਇਹ ਉੱਤਰ ਕੁਸੂਤਾ ਲੱਗਾ।

ਜਦੋਂ ਉਹ ਬਾਹਰ ਚਲਾ ਗਿਆ ਤਾਂ ਸਰੋਤਿਆਂ ਵੱਲ ਮੂੰਹ ਕਰ ਕੇ ਫ਼ਰਮਾਇਆ, ''ਇਸ ਭਲੇ ਲੋਕ ਨੇ ਬੜੀ ਵੱਡੀ ਸ਼ੇਖ਼ੀ ਮਾਰੀ ਹੈ।''

---

1. ਸੁਲਤਾਨ ਬਲਬਨ ਦੇ ਪੋਤਰੇ ਸੁਲਤਾਨ ਮੁਇਜ਼ੁੱਦ ਦੀਨ ਕੈਕੁਬਾਦ ਦੀ ਜਮਨਾ ਦੇ ਕੰਢੇ ਵਸਾਈ ਨਵੀਂ ਨਗਰੀ।
2. ਸੂਫ਼ੀਆਂ ਦੇ ਚਾਰ ਪੜਾ ਸ਼ਰੀਅਤ, ਤਰੀਕੰਤ, ਹਕੀਕਤ ਤੇ ਮਾਅਰਿਫ਼ਤ ਹਨ। ਸ਼ਰੀਅਤ ਤੋਂ ਬਾਅਦ ਦਾ ਪੜਾ ਤਰੀਕਤ ਅਖਵਾਉਂਦਾ ਹੈ ਜਿੱਥੇ ਸੂਫ਼ੀ ਰੱਬ ਦੇ ਰਾਹ ਉੱਤੇ ਤੁਰ ਪੈਂਦਾ ਹੈ।

# II – ਬੱਤੀਵੀਂ ਬੈਠਕ

## ਸ਼ੁੱਕਰਵਾਰ, 5 ਜ਼ਿਲ–ਹਿੱਜ਼, 711 ਹਿ.

## (13 ਅਪ੍ਰੈਲ, 1312 ਈ.)

ਜੁਮੇ[1] ਦੀ ਨਮਾਜ਼ ਤੋਂ ਪਹਿਲਾਂ, ਕੈਲੋਖਰੀ ਦੀ ਵੱਡੀ ਮਸੀਤ ਦੇ ਸਾਹਮਣੇ ਵਾਲੇ ਮਕਾਨ ਵਿਚ [ਸ਼ੈਖ਼ ਸਾਹਿਬ ਦੇ] ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਗੱਲ ਦੁਨੀਆ ਦੇ ਤਿਆਗ ਦੀ ਚੱਲ ਪਈ।

[ਆਪ ਨੇ] ਫ਼ਰਮਾਇਆ, ''ਇਕ ਵਾਰੀ ਅੱਲਾਹ ਦੇ ਰਸੂਲ, ਹਜ਼ਰਤ ਮੁਹੱਮਦ[2] ਉੱਤੇ ਖ਼ੁਦਾ ਦੀ ਰਹਿਮਤ ਤੇ ਸਲਾਮ ਹੋਵੇ, ਨੇ ਆਪਣੇ ਯਾਰਾਂ ਨੂੰ ਦੱਸਿਆ, 'ਕਿਸੇ ਦਰਵੇਸ਼ ਨੂੰ ਅਧਿਕਾਰ ਦੇ ਦਿੱਤਾ ਗਿਆ ਕਿ ਤੂੰ ਚਾਹੇਂ ਤਾਂ ਦੁਨੀਆ ਤੇ ਜੋ ਕੁੱਝ ਇਸ ਵਿਚ ਹੈ, ਉਸ ਸਭ ਕੁੱਝ ਦਾ ਮਾਲਕ ਬਣ ਜਾ ਤੇ ਜੇ ਇਹ ਨਹੀਂ ਤਾਂ ਜੋ ਕੁੱਝ ਤੇਰੇ ਲਈ ਪਰਲੋਕ ਵਿਚ ਰੱਖਿਆ ਹੋਇਆ ਹੈ, ਉਹ ਸਾਂਭ ਲੈ।'

ਉਸ ਦਰਵੇਸ਼ ਨੇ ਕਿਹਾ, 'ਪਰਲੋਕ ਵਿਚ ਜੋ ਕੁੱਝ ਮੇਰੇ ਲਈ ਰੱਖਿਆ ਹੋਇਆ ਹੈ, ਮੈਂ ਉਸੇ ਦੀ ਚੋਣ ਕਰਦਾ ਹਾਂ।'

ਜਦੋਂ ਇਹ ਕਥਾ ਸਮਾਪਤ ਹੋਈ ਤਾਂ ਹਜ਼ਰਤ ਅਬੂਬਕਰ ਸਿੱਦੀਕ[3] ਡੁਸਕਣ ਲੱਗ ਪਏ।

---

1. ਜੁਮ'ਅ = ਸ਼ੁੱਕਰਵਾਰ
2. ਆਪ ਇਸਲਾਮ ਮਜ਼ਹਬ ਦੇ ਬਾਨੀ ਸਨ। ਆਪ ਦੇ ਜਨਮ ਤੇ ਸਮਾਉਣ ਦੀਆਂ ਕਈ ਤਾਰੀਖ਼ਾਂ ਮਿਲਦੀਆਂ ਹਨ। ਏਥੋਂ ਤਕ ਕਿ ਪੰਜਾਬ ਯੂਨੀਵਰਸਿਟੀ, ਲਾਹੌਰ ਵੱਲੋਂ 1986 ਵਿਚ ਛਪੇ ਉਰਦੂ *ਦਾਇਰਾ–ਇ ਮਆਰਿਫ਼ਿ ਇਸਲਾਮੀਆ* ਦੀ 19ਵੀਂ ਜਿਲਦ ਦੇ ਸਫ਼ਾ 12 ਤੇ 47 ਵਿਚ ਵੀ ਜਨਮ ਦੀਆਂ ਤਿੰਨ ਵੱਖ–ਵੱਖ ਤਾਰੀਖ਼ਾਂ ਦਿੱਤੀਆਂ ਹੋਈਆਂ ਹਨ ਪਰ ਵਧੇਰੇ ਕਰ ਕੇ ਜਨਮ ਦੀ ਮਿਤੀ 20 ਅਪ੍ਰੈਲ, 571 ਈ. ਤੇ ਚਲਾਣਾ 25 ਮਈ, 632 ਈ. ਵਿਚ ਹੀ ਪਰਵਾਨ ਕੀਤਾ ਜਾਂਦਾ ਹੈ।
3. ਹਜ਼ਰਤ ਮੁਹੱਮਦ ਦੇ ਪਹਿਲੇ ਖ਼ਲੀਫ਼ੇ ਹਜ਼ਰਤ ਅਬੂਬਕਰ ਦੀ ਅੱਲ ਹੈ 'ਸਿੱਦੀਕ', ਜਿਸ ਦੇ ਅਰਥ ਹਨ 'ਬਹੁਤ ਸੱਚਾ'।

ਸੰਗੀਆਂ ਨੇ ਪੁੱਛਿਆ, 'ਕੀ ਗੱਲ ਹੈ?'

ਆਪ ਨੇ ਉੱਤਰ ਦਿੱਤਾ, ''ਇਹ ਜੋ ਹਜ਼ਰਤ ਮੁਹੱਮਦ, ਆਪ ਉੱਤੇ ਖ਼ੁਦਾ ਦੀ ਰਹਿਮਤ ਤੇ ਸਲਾਮ ਹੋਵੇ, ਨੇ ਗੱਲ ਸੁਣਾਈ ਸੀ ਕਿ ਕਿਸੇ ਦਰਵੇਸ਼ ਨੂੰ ਇਸ ਲੋਕ ਜਾਂ ਪਰਲੋਕ ਵਿੱਚੋਂ ਇਕ ਨੂੰ ਚੁਣ ਲੈਣ ਦੀ ਖੁੱਲ੍ਹ ਦਿੱਤੀ ਗਈ ਸੀ, [ਅਸਲ ਵਿਚ] ਇਹ ਦਰਵੇਸ਼ ਆਪ ਮੁਹੱਮਦ ਮੁਸਤਫ਼ਾ, ਆਪ ਉੱਤੇ ਖ਼ੁਦਾ ਦੀ ਰਹਿਮਤ ਤੇ ਸਲਾਮ ਹੋਵੇ, ਹੀ ਸਨ : ਅਲ੍-ਖ਼ੈਰੁ ਹੁਵਲ੍-ਮੁਖ਼ੱਯਰ (ਉੱਤਮ ਪੁਰਸ਼ ਨੂੰ ਹੀ ਇਖ਼ਤਿਆਰ ਦਿੱਤਾ ਜਾਂਦਾ ਹੈ)।

ਜਦੋਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਏਥੇ ਪਹੁੰਚੇ ਤਾਂ ਆਪ ਨੇ ਫ਼ਰਮਾਇਆ, ''ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਬੋਲਣ ਦਾ ਢੰਗ ਵੀ ਇਹੀ ਸੀ । ਆਪ ਬੜੀ ਵਾਰੀ ਕਿਹਾ ਕਰਦੇ, 'ਇਕ ਵਾਰੀ ਫ਼ਲਾਣੇ ਦਰਵੇਸ਼ ਨਾਲ ਇਉਂ ਵਾਪਰੀ' ਜਾਂ ਫ਼ਲਾਣੇ ਦਰਵੇਸ਼ ਨੇ ਇਉਂ ਕੀਤਾ ।'

ਮੈਨੂੰ [ਝੱਟ] ਖੁੜਕ ਜਾਂਦੀ ਸੀ ਕਿ ਆਪ ਕੋਈ ਆਪ-ਬੀਤੀ ਸੁਣਾਉਣ ਲੱਗੇ ਨੇ ...

# II – ਤੇਤੀਵੀਂ ਬੈਠਕ

## ਬੁੱਧਵਾਰ, 23 ਮੁਹੱਰਮ, 712 ਹਿ.
## (31 ਮਈ, 1312 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਇਸ ਤੋਂ ਪਿੱਛੋਂ ਆਪ ਨੇ ਫ਼ਰਮਾਇਆ ਕਿ ਇਕ ਵਾਰੀ ਮੈਂ ਅਜੋਧਨ ਵਿਚ, ਵੱਡੇ ਸ਼ੈਖ਼ ਜੀ ਦੀ ਸੇਵਾ ਵਿਚ ਹਾਜ਼ਰ ਸਾਂ ਕਿ ਇਕ ਜੋਗੀ ਆ ਵੜਿਆ।

ਮੈਂ ਉਸ ਨੂੰ ਪੁੱਛਿਆ, ''ਤੁਸੀਂ ਕਿਸ ਮਾਰਗ ਉੱਤੇ ਤੁਰਦੇ ਹੋ? ਤੇ ਤੁਹਾਡੇ ਵਿਚ ਕੰਮ ਦੀ ਬੁਨਿਆਦ ਕੀ ਹੈ?''

ਉਹ ਬੋਲਿਆ, ''ਸਾਡੇ ਮਤ ਅਨੁਸਾਰ ਮਨੁੱਖ ਦੇ ਅੰਤਹਕਰਣ ਵਿਚ ਦੋ ਜਗਤ ਹੁੰਦੇ ਹਨ –ਇਕ ਉੱਤਮ ਜਗਤ ਤੇ ਦੂਜਾ ਨਖਿੱਧ ਜਗਤ। ਸਿਰ ਤੋਂ ਲੈ ਕੇ ਧੁੰਨੀ ਤਕ ਉੱਤਮ ਜਗਤ ਤੇ ਧੁੰਨੀ ਤੋਂ ਲੈ ਕੇ ਪੈਰਾਂ ਤਕ ਨਖਿੱਧ ਜਗਤ ਹੈ। ਕਾਰਜ ਦੀ ਗਤੀ ਇਉਂ ਹੁੰਦੀ ਹੈ ਕਿ ਉੱਤਮ ਜਗਤ ਵਿਚ ਨਿਰੋਲ ਸਿਦਕ, ਸ਼ੁੱਧਤਾ, ਸਦਾਚਾਰ ਤੇ ਮਿਲਵਰਤੋਂ ਦਾ ਵਾਸ ਹੁੰਦਾ ਹੈ ਤੇ ਨਖਿੱਧ ਜਗਤ ਵਿਚ ਨਿਗਰਾਨੀ, ਨਿਰਮਲਤਾ ਤੇ ਸੰਜਮ ਦਾ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਆਪਣੀ ਬਰਕਤ–ਭਰੀ ਰਸਨਾ ਨਾਲ ਬਚਨ ਕੀਤਾ ਕਿ ਮੈਨੂੰ ਉਸ ਦਾ ਇਹ ਕਥਨ ਬੜਾ ਚੰਗਾ ਲੱਗਾ[1]...

---

1. ਅਲੀਗੜ੍ਹ ਯੂਨੀਵਰਸਿਟੀ ਦੇ ਸੁਬਹਾਨੁੱਲਾਹ ਸੰਗ੍ਰਹਿ ਦੇ ਖਰੜਾ ਨੰਬਰ 297-71/5 ਵਿਚ ਇਹ ਜੋਗੀ ਵਾਲੀ ਕਥਾ ਨਹੀਂ ਮਿਲਦੀ ।

# II – ਪੈਂਤੀਵੀਂ ਬੈਠਕ

## ਮੰਗਲਵਾਰ, 26 ਰਬੀ'ਉਲ–ਅੱਵਲ, 712 ਹਿ.

## (1 ਅਗਸਤ, 1312 ਈ.)

ਚਰਨ ਪਰਸਣ ਦਾ ਵਡਭਾਗ ਪ੍ਰਾਪਤ ਹੋਇਆ ।

ਗੱਲ ਦਰਵੇਸ਼ਾਂ ਦੀ ਆਪਸੀ ਤਕਰਾਰ ਤੇ ਇਸੇ ਹਾਲਤ ਵਿਚ ਉਨ੍ਹਾਂ ਦੇ ਮਿਠ–ਬੋਲਣ ਦੀ ਚੱਲ ਪਈ।

ਇਸ ਪ੍ਰਸੰਗ ਵਿਚ ਪਹਿਲਾਂ ਇਹ ਫ਼ਰਮਾਇਆ ਕਿ ਸ਼ੈਖ਼ਾਂ ਦਾ ਕਹਿਣਾ ਹੈ ਕਿ ਤਿੰਨ ਵੇਲੇ ਅਜਿਹੇ ਹੁੰਦੇ ਹਨ ਜਦੋਂ ਉੱਤੋਂ ਰਹਿਮਤ ਉਤਰਦੀ ਹੈ:

ਪਹਿਲਾ, ਕੀਰਤਨ ਵੇਲੇ ; ਦੂਜਾ ਉਸ ਭੋਜਨ ਵੇਲੇ ਜੋ ਬੰਦਗੀ ਦੀ ਸਤਿਆ ਪ੍ਰਾਪਤ ਕਰਨ ਲਈ ਖਾਧਾ ਜਾਂਦਾ ਹੈ ਤੇ ਤੀਜਾ ਦਰਵੇਸ਼ਾਂ ਦੇ ਆਪਸੀ ਰੁਸੇਵਿਆਂ ਦੀ ਸੁਲਹ–ਸਫ਼ਾਈ ਵੇਲੇ।

ਇਸ ਤੋਂ ਪਿੱਛੋਂ ਆਪ ਦੀ ਪਵਿੱਤਰ ਰਸਨਾ ਨੇ ਇਹ ਬਚਨ ਉਚਾਰਿਆ ਕਿ ਮੈਂ ਇਕ ਵਾਰ ਆਪਣੇ ਪੀਰ ਇਸਲਾਮ ਦੇ ਸ਼ੈਖ਼ ਖ਼੍ਵਾਜਾ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਸਾਂ ਕਿ ਛੇ ਸੱਤ ਦਰਵੇਸ਼ ਆ ਪਹੁੰਚੇ —ਸਾਰੇ ਦੇ ਸਾਰੇ ਚੰਗੇ ਗੱਭਰੂ ਤੇ ਛੈਲ–ਛਬੀਲੇ।

ਹੋ ਸਕਦਾ ਹੈ, ਚਿਸ਼ਤੀ ਖ਼੍ਵਾਜਿਆਂ, ਅੱਲਾਹ ਦੀ ਰਹਿਮਤ ਹੋਵੇ ਇਨ੍ਹਾਂ ਸਾਰਿਆਂ ਉੱਤੇ, ਦੇ ਟੱਬਰਾਂ ਨਾਲ ਉਨ੍ਹਾਂ ਦਾ ਕੋਈ ਰਿਸ਼ਤਾ ਹੋਵੇ।

ਉਨ੍ਹਾਂ ਨੇ ਸ਼ੈਖ਼ ਸਾਹਿਬ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਸਾਡਾ ਆਪੋ–ਵਿੱਚੀ ਇਕ ਝਗੜਾ ਹੈ, ਆਪ ਕਿਸੇ ਨੂੰ ਆਗਿਆ ਦਿਓ ਜੋ ਸਾਡੀ ਗੱਲ ਸੁਣ ਲਵੇ।

ਸ਼ੈਖ਼ ਸਾਹਿਬ ਨੇ ਮੈਨੂੰ ਤੇ ਬਦ੍ਰੁਦ–ਦੀਨ ਨੂੰ ਜਾ ਕੇ ਉਨ੍ਹਾਂ ਦੀ ਗੱਲ ਸੁਣਨ ਦਾ ਹੁਕਮ ਦਿੱਤਾ।

ਮੁੱਕਦੀ ਗੱਲ ਇਹ ਕਿ ਉਨ੍ਹਾਂ ਵਿੱਚੋਂ ਇਕ ਨੇ, ਦੂਜੇ ਨੂੰ ਬੜੇ ਠਰ੍ਹੰਮੇ ਤੇ ਨਰਮੀ ਨਾਲ ਕਹਿਣਾ ਸ਼ੁਰੂ ਕੀਤਾ ਕਿ ਫ਼ਲਾਣੇ ਦਿਨ ਤੁਸੀਂ ਮੈਨੂੰ ਇਹ ਕਿਹਾ ਸੀ ਤੇ ਮੈਂ ਅੱਗੋਂ ਇਹ ਬੇਨਤੀ ਕੀਤੀ ਸੀ; ਫੇਰ ਤੁਸੀਂ ਇਉਂ ਫ਼ਰਮਾਇਆ ਸੀ ਪਰ ਜਾਂ ਤਾਂ ਮੇਰੇ ਪੱਲੇ ਕੁੱਝ ਨਹੀਂ ਸੀ ਪਿਆ ਤੇ ਜਾਂ ਜਵਾਬ ਉਲਟ–ਪੁਲਟ ਦੇ ਬੈਠਾ ਸਾਂ।

ਅੱਗੋਂ ਦੂਜੇ ਯਾਰ ਨੇ ਵੀ ਬੜੇ ਮਨਮੋਹਣੇ ਢੰਗ ਨਾਲ ਉੱਤਰ ਦਿੱਤਾ ਕਿ ਤੁਸੀਂ ਇਉਂ ਕਿਹਾ ਸੀ ਪਰ ਮੇਰੇ ਪਾਸੋਂ ਭੁੱਲ ਹੋ ਗਈ ; ਤੁਸੀਂ ਠੀਕ ਸਾਓ।

ਗੱਲ ਕੀ ਉਨ੍ਹਾਂ ਨੇ ਇਸ ਤਰ੍ਹਾਂ ਦੀ ਸ਼ੈਲੀ ਵਿਚ ਅਜਿਹੀਆਂ ਗੱਲਾਂ ਕੀਤੀਆਂ ਕਿ ਉਨ੍ਹਾਂ ਦੇ ਬੋਲਾਂ ਦੀ ਲੋਚ ਕਰਕੇ ਮੇਰੀਆਂ ਤੇ ਬਦ੍ਰੁਦ–ਦੀਨ ਇਸ਼ਹਾਕ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ । ਮੈਂ ਆਪਣੇ ਆਪ ਨੂੰ ਕਿਹਾ ਕਿ ਰੱਬ ਨੇ ਇਨ੍ਹਾਂ ਨੂੰ ਸਾਨੂੰ ਇਹ ਸਿਖਾਉਣ ਲਈ ਭੇਜਿਆ ਹੈ ਕਿ ਆਪਸੀ ਰੁਸੇਵੇਂ ਇਉਂ ਨਜਿੱਠਣੇ ਚਾਹੀਦੇ ਨੇ।

# II – ਸੈਂਤੀਵੀਂ ਬੈਠਕ

## ਐਤਵਾਰ, 25 ਰਜਬ, 712 ਹਿ.
## (26 ਨਵੰਬਰ, 1312 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਫੇਰ ਗੱਲ ਚੱਲ ਪਈ ਕਿ ਨਫ਼ਲ[1] ਦੀਆਂ ਨਮਾਜ਼ਾਂ ਪੰਗਤ ਵਿਚ ਪੜ੍ਹਨ ਦਾ ਜ਼ਿਕਰ [ਕਿਤੇ] ਆਇਆ ਹੈ ਕਿ ਨਹੀਂ?

ਆਪ ਨੇ ਫ਼ਰਮਾਇਆ, ''ਆਇਆ ਹੈ; ਪਿਛਲੇ ਕਈ ਸ਼ੈਖ਼ਾਂ ਤੇ ਮਹਾ ਪੁਰਖਾਂ ਨੇ ਨਫ਼ਲ ਦੀ ਨਮਾਜ਼ ਇਸੇ ਤਰ੍ਹਾਂ ਪੜ੍ਹੀ ਹੈ।

ਫੇਰ ਫ਼ਰਮਾਇਆ ਕਿ ਇਕ ਸ਼ਬਰਾਤ[2] ਨੂੰ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਮੈਨੂੰ ਫ਼ਰਮਾਇਆ ਸੀ ਕਿ ਇਸ ਰਾਤ ਨੂੰ ਜਿਸ ਨਮਾਜ਼ ਦਾ ਪੜ੍ਹਨਾ ਲਿਖਿਆ ਹੋਇਆ ਹੈ ਉਹ ਪੰਗਤ ਵਿਚ ਪੜ੍ਹੀਂ ਤੇ ਇਸ ਦਾ ਇਮਾਮ ਵੀ ਆਪ ਬਣੀਂ, ਸੋ ਇਸੇ ਤਰ੍ਹਾਂ ਕੀਤਾ ਗਿਆ।

---

1. ਸ਼ੁਕਰਾਨੇ ਲਈ ਪੜ੍ਹੀ ਨਮਾਜ਼।
2. ਮੁਸਲਮਾਨਾਂ ਦੇ ਵਿਸ਼ਵਾਸ ਅਨੁਸਾਰ ਇਸ ਰਾਤ ਨੂੰ ਮਨੁੱਖ ਦੀ ਉਮਰ ਤੇ ਉਸ ਦੇ ਰਿਜ਼ਕ ਦੀ ਵੰਡ ਦਾ ਹਿਸਾਬ ਕੀਤਾ ਜਾਂਦਾ ਹੈ।

# II – ਅਠੱਤੀਵੀਂ ਬੈਠਕ
## ਸ਼ੁੱਕਰਵਾਰ, 13 ਸ਼ੱਵਾਲ, 712 ਹਿ.
## (11 ਫਰਵਰੀ, 1313 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ...

ਇਸ ਤੋਂ ਪਿੱਛੋਂ ਇਹ ਗੱਲ ਚੱਲੀ ਕਿ ਕਿਸੇ ਤੋਂ ਕੁੱਝ ਪੁੱਛਣਾ ਹੋਵੇ ਤਾਂ ਚੰਗਾ ਇਹ ਹੁੰਦਾ ਹੈ ਕਿ ਉਸ ਦੀ ਸੁੱਖ–ਸਾਂਦ ਦਾ ਪਤਾ ਲਿਆ ਜਾਵੇ, ਅਰਥਾਤ ਉਸ ਦਾ ਕੀ ਹਾਲ–ਚਾਲ ਹੈ।

ਇਸੇ ਪ੍ਰਸੰਗ ਵਿਚ ਫ਼ਰਮਾਇਆ ਕਿ ਇਕ ਵਿਦਵਾਨ ਸੀ, ਜਿਸ ਦੀ ਅੱਲ ਸੀ ਜ਼ਿਆਉਦ–ਦੀਨ। ਉਹ ਮੁਨਾਰੇ ਦੇ ਥੱਲੇ ਸੰਥਿਆ ਦਿਆ ਕਰਦਾ ਸੀ।

ਉਸ ਨੇ ਦੱਸਿਆ ਸੀ ਕਿ ਇਕ ਵਾਰੀ ਮੈਂ ਇਸਲਾਮ ਦੇ ਸ਼ੇਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ। ਮੈਨੂੰ ਫ਼ਿਕਹ[1], .ਨਹਵ[2] ਜਾਂ ਹੋਰ ਕਿਸੇ ਵੀ ਵਿਦਿਆ ਦਾ ਕੁੱਝ ਪਤਾ ਨਹੀਂ ਸੀ। ਮੈਂ ਕੇਵਲ ਇਲਮਿ–ਖ਼ਿਲਾਫ਼ੀ[3] ਹੀ ਸਿੱਖਿਆ ਹੋਇਆ ਸਾਂ। ਮੈਨੂੰ ਫੁਰਨਾ ਫੁਰਿਆ ਕਿ ਸ਼ੇਖ਼ ਸਾਹਿਬ ਨੇ ਫ਼ਿਕਹ ਜਾਂ ਨਹਵ ਜਾਂ ਕਿਸੇ ਹੋਰ ਇਲਮ ਬਾਰੇ ਪੁੱਛ ਲਿਆ ਤਾਂ ਕੀ ਦੱਸਾਂਗਾ? ਆਪ ਦੀ ਹਜ਼ੂਰੀ ਵਿਚ ਪਹੁੰਚਣ ਤਕ ਮੇਰੇ ਦਿਲ ਵਿਚ ਇਹੋ ਖੁਤਖੁਤੀ ਲੱਗੀ ਰਹੀ। ਪਹੁੰਚ ਕੇ ਸਲਾਮ ਕੀਤੀ ਤੇ ਬੈਠ ਗਿਆ। ਸ਼ੇਖ਼ ਸਾਹਿਬ ਨੇ ਮੇਰੇ ਵੱਲ ਮੂੰਹ ਕਰ ਕੇ ਕਿਹਾ, 'ਮਨਾਤ[4] ਦੀ ਤਨਕੀਹ[5] ਕੀ ਹੁੰਦੀ ਹੈ?' ਮੈਂ ਖ਼ੁਸ਼ ਹੋ

---

1. ਸ਼ਰੀਅਤ ਜਾਂ ਦੀਨ ਦਾ ਇਲਮ।
2. ਵਿਆਕਰਣ ਦੀ ਵਿਦਿਆ।
3. ਉਹ ਵਿਦਿਆ ਜਿਸ ਰਾਹੀਂ ਬਹਿਸ ਕਰਨ ਦੇ ਅਸੂਲ ਸਿਖਾਏ ਜਾਂਦੇ ਹਨ।
4. ਸਾਨੀ ਨਿਜ਼ਾਮੀ ਅਨੁਸਾਰ : ਹੱਕ ਤੇ ਵਿਰੋਧ ਦੀਆਂ ਦਲੀਲਾਂ। ਦੂਜੀ ਜਿਲਦ ਦੀ 38ਵੀਂ ਬੈਠਕ ਦਾ ਸਫ਼ਾ 491।
5. ਨਿਪਟਾਰਾ ਜਾਂ ਨਿਰਣਾ ਕਰਨਾ।

ਗਿਆ ਤੇ ਇਸ ਪ੍ਰਸੰਗ ਦੀ ਵਿਆਖਿਆ ਵਿਚ, ਨਫ਼ੀ[6] ਤੇ ਇਸਬਾਤ[7] ਦੀ ਗੱਲ ਛੋਹ ਲਈ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਸ਼ੈਖ਼ ਸਾਹਿਬ ਦੀ ਅੰਤਰਜਾਮਤਾ ਦਾ ਕੋਈ ਪਾਰਾਵਾਰ ਨਹੀਂ ਸੀ। ਇਸੇ ਕਰਕੇ ਉਸ [ਵਿਦਵਾਨ] ਪਾਸੋਂ ਉਸ ਗਿਆਨ ਬਾਰੇ ਹੀ ਪੁੱਛਿਆ, ਜੋ ਉਹ ਜਾਣਦਾ ਸੀ ਤੇ ਇਲਮਾਂ ਵਿੱਚੋਂ ਵੀ ਉਸ ਦੇ ਆਪਣੇ ਇਲਮ ਬਾਰੇ ਹੀ ਪੁੱਛਿਆ।

'ਅਤੇ ਉਸਤਤ ਹੈ ਲੋਕ-ਪਰਲੋਕ ਦੇ ਪ੍ਰਿਤਪਾਲਕ ਦੀ।'

---

6. ਅੱਲਾਹ ਦੀ ਹੋਂਦ ਤੋਂ ਇਨਕਾਰ ਕਰਨਾ ।
7. ਅੱਲਾਹ ਦੀ ਹੋਂਦ ਨੂੰ ਸਿੱਧ ਕਰਨਾ ।

## III – ਚੌਥੀ ਬੈਠਕ
### ਸੋਮਵਾਰ, ਪਹਿਲੀ ਸਫ਼ਰ, 713 ਹਿ.
### (28 ਮਈ, 1313 ਈ.)

ਚਰਨ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ।

ਨਫ਼ਲ ਨਮਾਜ਼ਾਂ ਤੇ ਜਾਪਾਂ ਦੀ ਗੱਲ ਚੱਲ ਪਈ।

ਆਪ ਨੇ ਫ਼ਰਮਾਇਆ ਕਿ ਇਕ ਰਾਤ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੂੰ ਸੁਫ਼ਨੇ ਵਿਚ ਵੇਖਿਆ।

ਮੈਨੂੰ ਕਹਿਣ ਲੱਗੇ ਕਿ ਤੈਨੂੰ ਇਹ ਦੁਆ ਨਿਤ ਸੌ ਵਾਰ ਪੜ੍ਹਨੀ ਚਾਹੀਦੀ ਹੈ :

''ਲਾ ਇਲਾਹ ਇਲੱਲਾਹੁ ਵਹਦਹੂ ਲਾ਼ ਸ਼ਰੀਕ ਲਹੁ ਲਹੁਲ੍–ਮੁਲ੍ਕੁ

ਵਲਹੁਲ੍ ਹਮ੍ਦੁ ਵ ਹੁਵ 'ਅਲਾ ਕੁੱਲਿ ਸ਼ੈਇਨ੍ ਕ਼ਦੀਰ੍।''

(ਨਹੀਂ ਹੈ ਕੋਈ ਪੂਜਾ ਦੇ ਯੋਗ, ਬਿਨਾਂ ਅੱਲਾਹ ਦੇ, ਜੋ ਇਕ ਮਾਤਰ ਹੈ। ਉਸ ਦਾ ਕੋਈ ਸ਼ਰੀਕ ਨਹੀਂ ਹੈ। ਉਸੇ ਦੇ ਲਈ ਹਕੂਮਤ ਹੈ ਤੇ ਉਸੇ ਦੇ ਲਈ ਹੀ ਸਾਰੀ ਉਸਤਤ, ਅਤੇ ਉਸ ਦਾ ਅਧਿਕਾਰ ਹਰ ਚੀਜ਼ ਉੱਤੇ ਹੈ)।

ਜਦੋਂ ਮੇਰੀਆਂ ਅੱਖਾਂ ਖੁੱਲ੍ਹੀਆਂ ਤਾਂ ਮੈਂ ਇਹ ਦੁਆ ਆਪਣੇ ਨਿਤਨੇਮ ਵਿਚ ਸ਼ਾਮਿਲ ਕਰ ਲਈ।

ਮੈਂ ਆਪਣੇ ਮਨ ਨੂੰ ਸਮਝਾਇਆ ਕਿ ਇਸ ਹੁਕਮ ਦਾ ਵੀ ਜ਼ਰੂਰ ਕੋਈ ਮੰਤਵ ਹੋਵੇਗਾ। ਫੇਰ ਸ਼ੈਖ਼ਾਂ ਦੀਆਂ ਕਿਤਾਬਾਂ ਵਿਚ ਲਿਖਿਆ ਵੇਖਿਆ ਕਿ ਜੋ ਕੋਈ ਹਰ ਰੋਜ਼ ਸੌ ਵਾਰੀ ਇਸ ਦੁਆ ਨੂੰ ਪੜ੍ਹੇਗਾ ਉਹ ਨਿਰਸਾਧਨ ਹੋਣ ਉੱਤੇ ਵੀ ਪ੍ਰਸੰਨ ਹੋਵੇਗਾ ਤੇ ਸਾਰੀ ਜ਼ਿੰਦਗੀ ਪ੍ਰਸੰਨ ਹੀ ਰਹੇਗਾ।

ਮੈਨੂੰ ਸ਼ੈਖ਼ ਸਾਹਿਬ ਦੇ ਤਾਤਪਰਜ ਦੀ ਸਮਝ ਆ ਗਈ।

ਇਸ ਦੁਆ ਦੀ ਵਡਿਆਈ ਬਾਰੇ ਆਪ ਨੇ ਫ਼ਰਮਾਇਆ, ''ਹਦੀਸ ਵਿਚ ਇਹ ਗੱਲ ਆਈ ਹੈ ਕਿ ਜੋ ਕੋਈ ਹਰ ਨਮਾਜ਼ ਦੇ ਪਿੱਛੋਂ ਇਸ ਦੁਆ ਨੂੰ ਦਸ ਵਾਰ ਪੜ੍ਹੇਗਾ, ਉਸ ਨੂੰ, ਸਮਝੋ, ਚਾਰ ਗ਼ੁਲਾਮਾਂ ਦੇ ਸੁਤੰਤਰ ਕਰਨ ਦਾ ਫਲ ਮਿਲ ਗਿਆ।''

ਬਾਅਦ ਵਿਚ ਫ਼ਰਮਾਇਆ ਕਿ ਇਕ ਵਾਰੀ ਫੇਰ ਆਪ ਮੈਨੂੰ ਸੁਫ਼ਨੇ ਵਿਚ ਮਿਲੇ ਤੇ ਹਿਦਾਇਤ ਕੀਤੀ ਕਿ 'ਅਸ੍ਰ ਦੀ ਨਮਾਜ਼'[1] ਦੇ ਪਿੱਛੋਂ ਪੰਜ ਵਾਰ 'ਸੂਰਾ ਅਨ੍-ਨਬਾ'[2] ਪੜ੍ਹਿਆ ਕਰੋ।

ਮੈਂ ਜਾਗ ਕੇ ਆਪ ਦੀ ਆਗਿਆ ਉੱਤੇ ਫੁੱਲ ਚਾੜ੍ਹੇ।

ਓਦੋਂ ਵੀ ਮੇਰੇ ਮਨ ਵਿਚ ਇਹੋ ਫੁਰਨਾ ਫੁਰਿਆ ਸੀ ਕਿ ਇਸ ਹੁਕਮ ਵਿਚ ਵੀ ਕੋਈ ਖ਼ੁਸ਼ਖ਼ਬਰੀ ਹੋਵੇਗੀ। ਤਫ਼ਸੀਰ[3] ਵੇਖੀ ਤਾਂ ਓਥੇ ਲਿਖਿਆ ਹੋਇਆ ਸੀ ਕਿ ਜੋ ਕੋਈ 'ਅਸ੍ਰ ਦੀ ਨਮਾਜ਼ ਦੇ ਪਿੱਛੋਂ, ਨੇਮ ਨਾਲ ਪੰਜ ਵਾਰੀ 'ਨਬਾ' ਵਾਲਾ ਸੂਰਾ ਪੜ੍ਹੇਗਾ, ਉਹ 'ਹੱਕ (ਪਰਮ ਸਤਿ) ਦਾ ਬੰਦੀਵਾਨ ਬਣ ਜਾਂਦਾ ਹੈ' ਤੇ ਉਸ ਦਾ ਨਾਂ 'ਅੱਲਾਹ ਦਾ ਦਾਸ' ਰੱਖਿਆ ਜਾਵੇਗਾ;

ਜਿਵੇਂ ਕੋਈ ਕਿਸੇ ਦੀ ਮੁਹੱਬਤ ਵਿਚ ਫਸ ਜਾਵੇ ਤਾਂ ਕਹਿੰਦੇ ਨੇ ਕਿ ਫ਼ਲਾਣਾ ਫ਼ਲਾਣੇ ਦਾ ਬੰਦੀ ਬਣ ਗਿਆ ਹੈ। ਏਥੇ ਇਹੋ ਅਰਥ ਹਨ, ਅਰਥਾਤ ਪਰਮ-ਸਤਿ ਦੀ ਮੁਹੱਬਤ ਦਾ ਬੰਦੀ ਬਣੇਗਾ...

---

1. ਚੌਥੇ ਪਹਿਰ ਦੀ ਨਮਾਜ਼
2. *ਕੁਰਆਨ* ਸ਼ਰੀਫ ਦਾ 78ਵਾਂ ਅਧਿਆਇ
3. ਵਿਆਖਿਆ; ਖ਼ਾਸ ਕਰਕੇ *ਕੁਰਆਨ* ਸ਼ਰੀਫ ਦੀ ਵਿਆਖਿਆ

# III – ਪੰਜਵੀਂ ਬੈਠਕ

## ਮੰਗਲਵਾਰ, 2 ਸਫ਼ਰ, 713 ਹਿ.
## (29 ਮਈ, 1313 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ।

ਉਪਰੰਤ ਫ਼ਰਮਾਇਆ: ਚਿਰ ਹੋਇਆ, ਅਜੋਧਨ ਵਿਚ ਇਕ ਕਾਜ਼ੀ ਹੁੰਦਾ ਸੀ ਜੋ ਇਸਲਾਮ ਦੇ ਸ਼ੇਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨਾਲ ਝਗੜਾ ਖੜਾ ਕਰੀ ਰੱਖਦਾ ਸੀ।

ਏਥੋਂ ਤਕ ਕਿ ਸਾੜੇ ਦਾ ਮਾਰਿਆ ਇਕ ਵਾਰੀ ਮੁਲਤਾਨ ਗਿਆ ਤੇ ਓਥੋਂ ਦੇ ਆਗੂਆਂ ਤੇ ਇਮਾਮਾਂ ਨੂੰ ਪੁੱਛਿਆ ਕਿ ਇਹ ਕਿੱਥੋਂ ਤਕ ਨਿਯਮ–ਅਨੁਕੂਲ ਹੈ ਕਿ ਕੋਈ ਆਪਣਾ ਅੱਡਾ ਤਾਂ ਬਣਾਵੇ ਮਸੀਤ ਨੂੰ ਪਰ ਓਥੇ ਕਰਾਵੇ ਪਿਆ ਨਾਚ ਗਾਣੇ!''

ਉਨ੍ਹਾਂ ਨੇ ਪੁੱਛਿਆ, ''ਇਹ ਤੂੰ ਕਿਸ ਦੀ ਗੱਲ ਕਰ ਰਿਹਾ ਹੈਂ ਤੇ ਕੌਣ ਹੈ ਜੋ ਇੰਜ ਕਰਦਾ ਹੈ?''

ਕਹਿਣ ਲੱਗਾ, ''ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ।''

ਉਹ ਬੋਲੇ, ''ਅਸੀਂ ਉਸ ਨੂੰ ਕੁੱਝ ਨਹੀਂ ਆਖ ਸਕਦੇ।''

ਇਸ ਤੋਂ ਪਿੱਛੋਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਮੈਂ ਜਦ ਕਦੀ ਵੀ ਕੀਰਤਨ ਸੁਣਿਆ ਤੇ ਗਵੱਈਆਂ ਪਾਸੋਂ ਕੀਰਤਨ ਵਿਚ ਜੋ ਵੀ ਸਿਫ਼ਤਾਂ ਕੰਨੀਂ ਪੈਂਦੀਆਂ ਰਹੀਆਂ, ਕਸਮ ਹੈ ਸ਼ੈਖ਼ ਸਾਹਿਬ ਦੀ ਗੋਦੜੀ ਦੀ ਕਿ ਮੈਂ ਉਨ੍ਹਾਂ ਸਾਰੀਆਂ ਨੂੰ ਸ਼ੈਖ਼ ਸਾਹਿਬ ਦੀਆਂ ਸਿਫ਼ਤਾਂ ਤੇ ਆਪ ਦੇ ਸਦਾਚਾਰਕ ਗੁਣਾਂ ਨਾਲ ਜੋੜਦਾ ਰਿਹਾ ਹਾਂ।

ਏਥੋਂ ਤਕ ਕਿ ਇਕ ਵਾਰੀ ਸ਼ੈਖ਼ ਸਾਹਿਬ ਦੇ ਜੀਉਂਦੇ-ਜੀਅ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਮੈਂ ਇਕ ਬੈਠਕ ਵਿਚ ਹਾਜ਼ਰ ਸਾਂ ਜਦ ਗਾਉਣ ਵਾਲੇ ਨੇ ਇਹ ਬੈਤ ਗਾਇਆ,

''ਮ-ਖ਼ਰਾਮ ਬਦੀਂ ਸਿਫ਼ਤ ਮਬਾਦਾ

ਕਜ਼ ਚਸ਼ਮਿ ਬਦਤ ਰਸਦ ਗਜ਼ੰਦੇ ॥''

(ਤੂੰ ਇਉਂ [ਨਖ਼ਰੇ ਨਾਲ] ਨਾ ਟਹਿਲ, ਕਿਤੇ ਤੈਨੂੰ ਨਜ਼ਰ ਨਾ ਲੱਗ ਜਾਵੇ !)

ਮੈਨੂੰ ਸ਼ੈਖ਼ ਸਾਹਿਬ ਦੀਆਂ ਹਰਮਨ-ਪਿਆਰੀਆਂ ਸਿਫ਼ਤਾਂ ਤੇ ਸਦਾਚਾਰਕ ਵਿਹਾਰ, ਉਨ੍ਹਾਂ ਦੀ ਪਰਮ ਵਡਿੱਤਣ, ਅਥਾਹ ਵਿਦਵਤਾ ਤੇ ਸੂਖਮ ਸੋਝੀ ਦਾ ਚੇਤਾ ਆ ਗਿਆ ਤੇ ਮੇਰਾ ਐਸਾ ਗੱਚ ਭਰਿਆ ਕਿ ਦੱਸ ਨਹੀਂ ਸਕਦਾ।

ਕੱਵਾਲ ਅਗਲੇ ਬੈਤ ਗਾਉਣੇ ਚਾਹੁੰਦਾ ਸੀ ਪਰ ਮੈਂ ਉਸ ਨੂੰ ਇਹੀ ਬੈਤ ਪੜ੍ਹੀ ਜਾਣ ਉੱਤੇ ਜ਼ੋਰ ਦਿੱਤਾ।

ਜਦੋਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਇਸ ਗੱਲ ਉੱਤੇ ਪਹੁੰਚੇ ਤਾਂ ਰੋ ਪਏ । ਆਪ ਨੇ ਫ਼ਰਮਾਇਆ ਕਿ ਇਸ ਤੋਂ ਪਿੱਛੋਂ ਬਹੁਤਾ ਚਿਰ ਨਹੀਂ ਸੀ ਲੰਘਿਆ ਕਿ ਆਪ ਪੂਰੇ ਹੋ ਗਏ ...

# III – ਸੱਤਵੀਂ ਬੈਠਕ

## ਬੁੱਧਵਾਰ, 19 ਜਮਾਦਿਲ–ਅੱਵਲ, 713 ਹਿ. (12 ਦਸੰਬਰ, 1313 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਇਨ੍ਹਾਂ ਦਿਨਾਂ ਵਿਚ ਹੀ ਇਕ ਮਲਿਕ ਨੇ ਦੋ ਬਾਗ਼ਾਂ ਤੇ ਕਾਫ਼ੀ ਸਾਰੀ ਜ਼ਮੀਨ ਦੀ ਮਾਲਕੀ ਦੇ ਕਾਗ਼ਜ਼, ਸਣੇ ਸਾਰੇ ਸੰਦਾਂ ਤੇ ਹੋਰ ਸਮਾਨ ਦੇ, ਆਪ ਦੀ ਸੇਵਾ ਵਿਚ ਭੇਜ ਕੇ ਆਪਣਾ ਸਿਦਕ ਪ੍ਰਗਟ ਕੀਤਾ ਸੀ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਕੁੱਝ ਵੀ ਅੰਗੀਕਾਰ ਨਾ ਕੀਤਾ ਤੇ ਇਸ ਸੰਬੰਧ ਵਿਚ ਬੋਲੇ, ''ਕੀ ਮੈਂ [ਵੀ] ਇਸ ਬਾਗ਼ ਤੇ ਖੇਤੀ ਤੇ ਜ਼ਮੀਨ ਦਾ ਘਾਹ[1] [ਹੀ] ਬਣ ਜਾਵਾਂ।''

ਆਪ ਮੁਸਕਰਾਏ ਤੇ ਫ਼ਰਮਾਇਆ, ''ਜੇ ਮੈਂ ਇਹ ਵਸਤਾਂ ਰੱਖ ਲਵਾਂ ਤਾਂ ਲੋਕ ਕੀ ਕਿਹਾ ਕਰਨਗੇ? ਇਹੀ ਨਾ, ਕਿ ਸ਼ੈਖ਼ ਸਾਹਿਬ ਆਪਣੇ ਬਾਗ਼ ਵੱਲ ਚੱਲੇ ਨੇ'' ਜਾਂ 'ਸ਼ੈਖ਼ ਸਾਹਿਬ ਆਪਣੀ ਜ਼ਮੀਨ ਤੇ ਖੇਤੀ ਵੱਲ ਜਾ ਰਹੇ ਨੇ'।

ਇਹ ਵੀ ਕੋਈ ਮੇਰੇ ਕਰਨ ਗੋਚਰੇ ਕੰਮ ਨੇ? ਇਨ੍ਹਾਂ ਦੀ ਕੀ ਲੋੜ ਹੈ?''

ਆਪ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਤੇ ਕਹਿਣ ਲੱਗੇ, ''ਸਾਡੇ ਖ਼੍ਵਾਜਿਆਂ ਤੇ ਸ਼ੈਖ਼ਾਂ ਵਿੱਚੋਂ ਕਿਸੇ ਨੇ ਵੀ ਇਹ ਵਸਤਾਂ ਕਬੂਲ ਨਹੀਂ ਕੀਤੀਆਂ।''

ਉਪਰੰਤ ਆਪ ਨੇ ਇਹ ਕਥਾ ਸੁਣਾਈ ਕਿ ਜਦੋਂ ਸੁਲਤਾਨ ਨਾਸਿਰੁਦ–ਦੀਨ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਨੇ ਮੁਲਤਾਨ ਵੱਲ ਕੂਚ ਕੀਤਾ ਤਾਂ ਅਜੋਧਨ ਦੇ ਵਿਚ ਦੀ ਲੰਘਿਆ। ਸੁਲਤਾਨ ਗ਼ਿਆਸੁਦ–ਦੀਨ[2], ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਉਸ ਵੇਲੇ [ਅਜੇ]

---

1. ਸਾਨੀ ਨਿਜ਼ਾਮੀ : ਮਾਲਕ
2. ਬਲਬਨ

'ਉਲਗ਼ਖ਼ਾਨ' [ਹੀ] ਸੀ। ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਦਰਸ਼ਨ ਲਈ ਹਾਜ਼ਰ ਹੋਇਆ। ਕੁੱਝ ਨਕਦੀ ਤੇ ਚਾਰ ਪਿੰਡਾਂ ਦੇ ਪਟੇ, ਸ਼ੈਖ਼ ਸਾਹਿਬ ਦੀ ਹਜ਼ੂਰੀ ਵਿਚ ਭੇਟ ਕੀਤੇ।

ਸ਼ੈਖ਼ ਸਾਹਿਬ ਨੇ ਪੁੱਛਿਆ, ''ਇਹ ਕੀ ਹੈ?''

ਉਲਗ਼ਖ਼ਾਨ ਨੇ ਕਿਹਾ, ਕੁੱਝ ਨਕਦੀ ਤੇ ਚਾਰ ਪਿੰਡਾਂ ਦੇ ਪਟੇ ਹਾਜ਼ਰ ਨੇ, ਇਸਲਾਮ ਦੇ ਸ਼ੈਖ਼ ਦੀ ਭੇਟਾ ਲਈ। ਨਕਦੀ ਦਰਵੇਸ਼ਾਂ ਲਈ ਹੈ ਤੇ ਪਟੇ ਆਪ ਦੇ ਨਾਂ ਦੇ ਹਨ''।

ਇਸਲਾਮ ਦੇ ਸ਼ੈਖ਼ ਸਾਹਿਬ ਮੁਸਕਰਾਏ ਤੇ ਬੋਲੇ, ''ਇਹ ਨਕਦੀ ਬੇਸ਼ੱਕ ਮੈਨੂੰ ਦੇ ਜਾਓ; ਦਰਵੇਸ਼ਾਂ ਨਾਲ ਮਿਲ ਕੇ ਇਕੱਠੀ ਖ਼ਰਚ ਕਰ ਦਿਆਂਗਾ ਪਰ ਇਹ ਪਟੇ ਚੁੱਕ ਲਿਜਾਓ। ਇਨ੍ਹਾਂ ਦੇ ਇੱਛਕ ਹੋਰ ਬਥੇਰੇ ਹੋਣਗੇ, ਉਨ੍ਹਾਂ ਨੂੰ ਦੇ ਦਿਓ ...''

## III – ਅੱਠਵੀਂ ਬੈਠਕ
### ਬੁੱਧਵਾਰ, ਜਮਾਦਿਲ–ਆਖ਼ਿਰ, 713 ਹਿ.
### (26 ਸਤੰਬਰ, 1313 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਗੱਲ ਕਵਿਤਾ ਬਾਰੇ ਚੱਲ ਪਈ ਤੇ ਗ਼ਜ਼ਲ, ਆਦਿ ਦੇ ਭਿੰਨ ਭਿੰਨ ਅਰਥਾਂ ਬਾਰੇ।

ਆਪ ਨੇ ਫ਼ਰਮਾਇਆ, ''ਹਰ ਬੰਦਾ ਆਪਣੇ ਹੀ ਅਰਥ ਕੱਢ ਲੈਂਦਾ ਹੈ।''

ਇਸ ਤੋਂ ਪਿੱਛੋਂ ਫ਼ਰਮਾਇਆ, ''ਇਕ ਵਾਰੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਆਪਣੀ ਬਰਕਤ–ਭਰੀ ਰਸਨਾ ਨਾਲ ਇਹ ਬੈਤ ਪੜ੍ਹਿਆ :

ਨਿਜ਼ਾਮੀ ਈਂ ਚਿਹ ਇਸਰਾਰਸਤ ਕਜ਼ ਖ਼ਾਤਿਰ ਅਯਾਂ ਕਰਦੀ

ਕਸੇ ਸ੍ਰਿਰਸ਼ ਨਮੀ ਦਾਨਦ ਜ਼ਬਾਂ ਦਰ ਕਸ਼, ਜ਼ਬਾਂ ਦਰ ਕਸ਼।

(ਹੇ ਨਿਜ਼ਾਮੀ! ਤੂੰ ਆਪਣੇ ਹਿਰਦੇ ਦੇ ਕਿਹੜੇ ਭੇਤ ਨੂੰ, ਹਵਾ ਲਵਾ ਬੈਠਾ ਹੈਂ?

ਏਥੇ ਇਸ ਦੇ ਗੁੱਝੇ ਭੇਤ ਜਾਣਨ ਵਾਲਾ ਕੋਈ ਨਹੀਂ, ਦੜ ਵੱਟੀ ਰੱਖ, ਦੜ ਵੱਟੀ ਰੱਖ)

ਉਸ ਦਿਨ ਬਹੁਤ ਚਿਰ ਇਹੋ ਬੈਤ [ਮੁੜ ਮੁੜ ਕੇ] ਪੜ੍ਹਦੇ ਰਹੇ।

ਏਥੋਂ ਤਕ ਕਿ ਸ਼ਾਮ ਦੀ ਨਮਾਜ਼ ਦਾ ਵੇਲਾ ਹੋ ਗਿਆ।

ਰੋਜ਼ਾ ਖੋਲ੍ਹਣ ਦੇ ਸਮੇਂ ਵੀ ਇਹੋ ਬੈਤ ਆਪਣੀ ਬਰਕਤ–ਭਰੀ ਰਸਨਾ ਤੋਂ ਉਚਾਰਦੇ ਰਹੇ।

ਕਿਹਾ ਜਾਂਦਾ ਹੈ ਕਿ ਤੜਕੇ ਵੀ ਇਹੀ ਬੈਤ ਪੜ੍ਹਦੇ ਰਹੇ ਤੇ ਜਿੰਨੀ ਵਾਰ ਉਚਾਰਦੇ ਓਨੀ ਵਾਰ ਹੀ [ਆਪ ਦੀ] ਹਾਲਤ ਵਿਚ ਤਬਦੀਲੀ ਆਉਂਦੀ।

ਇਸ ਤੋਂ ਪਿੱਛੋਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ, ''ਰੱਬ ਜਾਣੇ, ਆਪ ਦੇ ਬਰਕਤ–ਭਰੇ ਅੰਤਹਕਰਣ ਵਿਚ ਕੀ ਵਾਪਰ ਰਿਹਾ ਸੀ ਜਾਂ ਖ਼ਬਰੇ ਉਹ ਕਿਹੜੀ ਗੱਲ ਸੀ ਜਿਹੜੀ ਉਨ੍ਹਾਂ ਪਾਸੋਂ [ਮੁੜ ਮੁੜ ਇਹੋ] ਬੈਤ ਪੜ੍ਹਵਾ ਰਹੀ ਸੀ...''?

## III – ਨੌਵੀਂ ਬੈਠਕ

### ਐਤਵਾਰ, 29 ਜਮਾਦਿਲ–ਆਖ਼ਿਰ, 713 ਹਿ.
### (21 ਅਕਤੂਬਰ, 1313 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਇਸ ਤੋਂ ਉਪਰੰਤ ਆਪ ਨੇ ਆਪਣੀ ਬਰਕਤ–ਭਰੀ ਰਸਨਾ ਨਾਲ ਇਹ ਸ਼ਬਦ ਉਚਾਰੇ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਕਥਨ ਸੀ ਕਿ ਜ਼ਕਾਤ[1] ਤਿੰਨ ਤਰ੍ਹਾਂ ਦੀ ਹੁੰਦੀ ਹੈ :

ਪਹਿਲੀ ਸ਼ਰੀਅਤ ਦੀ ; ਦੂਜੀ ਤਰੀਕਤ ਦੀ ਤੇ ਤੀਜੀ ਹਕੀਕਤ ਦੀ।

'ਸ਼ਰੀਅਤ' ਦੀ ਜ਼ਕਾਤ ਉਹ ਹੈ ਜਿੱਥੇ 200 ਵਿੱਚੋਂ 5 ਦਿਰਮ[2] ਦੇ ਦਿੱਤੇ ਜਾਣ; 'ਤਰੀਕਤ' ਦੀ ਜ਼ਕਾਤ ਉਹ ਹੁੰਦੀ ਹੈ ਜਿੱਥੇ 200 ਵਿੱਚੋਂ 5 ਦਿਰਮ ਆਪਣੇ ਪਾਸ ਰੱਖ ਕੇ ਬਾਕੀ ਦੇ ਸਾਰੇ ਦੇ ਦਿੱਤੇ ਜਾਣ, ਅਤੇ 'ਹਕੀਕਤ' ਦੀ ਜ਼ਕਾਤ ਉਹ ਹੈ ਜਿੱਥੇ ਸਾਰੇ ਦੇ ਸਾਰੇ ਦਿਰਮ ਲੁਟਾ ਦਿੱਤੇ ਜਾਣ ਤੇ ਆਪਣੇ ਕੋਲ ਕੁੱਝ ਵੀ ਨਾ ਰੱਖਿਆ ਜਾਵੇ ...

---

1. ਹਰ ਸਾਲ ਆਪਣੇ ਮਾਲ ਦਾ 40ਵਾਂ ਹਿੱਸਾ ਦਾਨ ਕਰਨਾ। ਇਹ ਇਸਲਾਮ ਦਾ ਚੌਥਾ ਫ਼ਰਜ਼ ਹੈ।
2. ਇੱਕ ਸਿੱਕਾ (ਇੱਕ ਟੰਕੇ ਦੇ 480 ਦਿਰਮ ਮਿਲਦੇ ਸਨ)।

# IV – ਪੰਜਵੀਂ ਬੈਠਕ

## ਮੰਗਲਵਾਰ, 17 ਰਬੀ'ਉਲ–ਅੱਵਲ, 714 ਹਿ.
## (1 ਜੁਲਾਈ, 1314 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ...

ਗੱਲ ਚੱਲ ਪਈ ਸ਼ੈਖ਼ਾਂ ਦੀ ਬਜ਼ੁਰਗੀ, ਉਨ੍ਹਾਂ ਦੇ ਸਿਦਕ, ਭੇਤ ਉੱਤੇ ਪਹਿਰਾ ਦੇਣ ਤੇ ਪਰਮ–ਸਤਿ ਦੀ ਖੋਜ ਦੀ ।

ਏਥੇ ਆਪ ਨੇ ਇਹ ਕਥਾ ਸੁਣਾਈ ਕਿ ਇਕ ਵਾਰੀ ਸ਼ੈਖ਼ ਨਜੀਬੁਦ–ਦੀਨ ਮੁਤਵੱਕਿਲ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸੋਂ ਪੁੱਛਿਆ, ''ਲੋਕਾਂ ਵਿਚ ਇਹ ਗੱਲ ਉੱਡੀ ਹੋਈ ਹੈ ਕਿ ਜਦੋਂ ਆਪ ਨਮਾਜ਼ ਮੁਕਾ ਕੇ ਪਿੱਛੋਂ 'ਯਾ ਰੱਬ' (ਹੇ ਰੱਬਾ !) ਕਹਿੰਦੇ ਹੋ ਤਾਂ ਆਪ ਨੂੰ ਅੱਗੋਂ ਹੁੰਗਾਰਾ ਮਿਲਦਾ ਹੈ, ''ਲਬੈਕਾ, 'ਅਬਦੀ'' (ਮੈਂ ਹਾਜ਼ਰ ਹਾਂ, ਮੇਰੇ ਬੰਦੇ)।''

ਆਪ ਨੇ ਫ਼ਰਮਾਇਆ, ''ਨਹੀਂ।''

ਉਪਰੰਤ ਆਪ ਨੇ ਬਚਨ ਕੀਤਾ, ''ਅਲ੍–ਅਰ੍ਜਾਫ਼ ਮੁਕੱਦ੍ਮਤੁਲ੍ ਕੌਨ'' (ਅਫ਼ਵਾਹ, ਭਵਿੱਖ ਦੀ ਭੂਮਿਕਾ ਹੁੰਦੀ ਹੈ'')

ਸ਼ੈਖ਼ ਨਜੀਬੁਦ–ਦੀਨ ਨੇ ਫੇਰ ਸਵਾਲ ਕੀਤਾ, ''ਇਹ ਵੀ ਕਿਹਾ ਜਾਂਦਾ ਹੈ ਕਿ ਆਪ ਦੇ ਪਾਸ ਹਜ਼ਰਤ ਖ਼ਿਜਰ ਦੀ ਆਵਾਜਾਈ ਹੈ।''

ਆਪ ਨੇ ਕਿਹਾ, ''ਨਹੀਂ।''

ਉਪਰੰਤ ਸ਼ੈਖ਼ ਨਜੀਬੁਦ–ਦੀਨ ਨੇ ਕਿਹਾ, ''ਕਹਿੰਦੇ ਨੇ ਕਿ ਆਪ ਦੇ ਪਾਸ ਅਦ੍ਰਿਸ਼ਟ ਦੂਤ ਆਉਂਦੇ ਜਾਂਦੇ ਨੇ।''

ਆਪ ਨੇ ਇਹ ਗੱਲ ਵੀ ਨਾ ਮੰਨੀ[1] ਪਰੰਤੂ ਏਨੇ ਸ਼ਬਦ ਉਚਾਰੇ ਕਿ

1. ਸਾਨੀ ਨਿਜ਼ਾਮੀ : ਆਪ ਨੇ ਇਸ ਗੱਲ ਤੋਂ ਇਨਕਾਰ ਨਾ ਕੀਤਾ ।

''ਤੂੰ ਵੀ ਤਾਂ ਅਬਦਾਲਾਂ[2] ਵਿੱਚੋਂ ਹੋ ਸਕਦਾ ਹੈਂ।''

ਏਥੋਂ ਸ਼ੈਖ਼ ਫ਼ਰੀਦੁਦ–ਦੀਨ ਤੇ ਆਪ ਦੇ ਮਾਤਾ ਜੀ, ਉਨ੍ਹਾਂ ਦੋਹਾਂ ਉੱਤੇ ਅੱਲਾਹ ਦੀ ਰਹਿਮਤ ਤੇ ਮਿਹਰ ਹੋਵੇ, ਦੀ ਬਜ਼ੁਰਗੀ ਦੀ ਗੱਲ ਚੱਲ ਪਈ।

ਆਪ ਨੇ ਫ਼ਰਮਾਇਆ ਕਿ ਬੱਚੇ ਉੱਤੇ ਮਾਤਾ–ਪਿਤਾ ਦੀ ਸੁਸ਼ੀਲਤਾ ਦਾ ਬੜਾ ਬਲਵਾਨ ਪ੍ਰਭਾਵ ਪੈਂਦਾ ਹੈ।

ਆਪ ਨੇ ਗੱਲ ਜਾਰੀ ਰੱਖਦਿਆਂ ਫ਼ਰਮਾਇਆ, ''ਵੱਡੇ ਸ਼ੈਖ਼ ਸਾਹਿਬ ਦੇ ਮਾਤਾ ਜੀ ਬੜੇ ਪਹੁੰਚੇ ਹੋਏ [ਪ੍ਰਾਣੀ] ਸਨ।

ਇਕ ਰਾਤ ਆਪ ਦੇ ਘਰ ਇਕ ਚੋਰ ਆ ਵੜਿਆ। ਸਭ ਘੂਕ ਸੁੱਤੇ ਪਏ ਸਨ, [ਕੇਵਲ] ਸ਼ੈਖ਼ ਸਾਹਿਬ ਦੇ ਮਾਤਾ ਜੀ ਜਾਗਦੇ ਸਨ ਤੇ ਨਾਮ–ਸਿਮਰਨ ਵਿਚ ਲੱਗੇ ਹੋਏ ਸਨ।

ਚੋਰ ਅੰਦਰ ਵੜਦੇ–ਸਾਰ ਅੰਨ੍ਹਾ ਹੋ ਗਿਆ ਤੇ ਉਸ ਦੇ ਲਈ [ਘਰੋਂ] ਬਾਹਰ ਨਿਕਲਣਾ ਔਖਾ ਹੋ ਗਿਆ।

ਉਸ ਨੇ ਉੱਚੀ ਸਾਰੀ ਕਿਹਾ, ''ਜੇ ਘਰ ਵਿਚ ਕੋਈ ਆਦਮੀ ਹੈ ਤਾਂ ਉਹ ਮੇਰਾ ਪਿਓ ਤੇ ਭਰਾ ਹੈ। ਜੇ ਕੋਈ ਤੀਵੀਂ–ਮਾਨੀ ਹੈ ਤਾਂ ਉਹ ਮੇਰੀ ਮਾਂ–ਭੈਣ ਹੈ। ਜੋ ਕੋਈ ਵੀ ਹੈ, ਮੈਨੂੰ ਇਹ ਪਤਾ ਲੱਗ ਚੁੱਕੈ ਕਿ ਉਸੇ ਦੀ ਦਹਿਸ਼ਤ ਨੇ ਹੀ ਮੇਰੀਆਂ ਅੱਖਾਂ ਖੋਹ ਲਈਆਂ ਨੇ। ਹੁਣ [ਕਿਰਪਾ ਕਰ ਕੇ] ਦੁਆ ਕਰੋ ਕਿ ਮੈਂ ਸੁਜਾਖਾ ਹੋ ਜਾਵਾਂ। ਮੈਂ ਕੰਨਾਂ ਨੂੰ ਹੱਥ ਲਾਉਂਦਾ ਹਾਂ, ਅੱਗੋਂ ਸਾਰੀ ਉਮਰ ਚੋਰੀ ਵੱਲੋਂ ਮੇਰੀ ਤੋਬਾ।''

ਸ਼ੈਖ਼ ਸਾਹਿਬ ਦੀ ਮਾਤਾ ਨੇ ਦੁਆ ਕੀਤੀ ਤੇ ਉਹ ਸੁਜਾਖਾ ਹੋ ਕੇ ਚਲਾ ਗਿਆ। ਦਿਨ ਚੜ੍ਹਿਆ ਤਾਂ ਸ਼ੈਖ਼ ਜੀ ਦੀ ਮਾਤਾ ਨੇ ਇਹ ਗੱਲ ਕਿਸੇ ਨਾਲ ਨਾ ਕੀਤੀ। ਕੁੱਝ ਚਿਰ ਪਿੱਛੋਂ ਇਕ ਬੰਦਾ ਆ ਖੜਾ ਹੋਇਆ ਜਿਸ

2. ਮੁਸਲਮਾਨ ਮਤ ਦੇ ਆਚਾਰਯਾਂ ਨੇ 70 ਅਬਦਾਲ ਮੰਨੇ ਹਨ, ਜਿਨ੍ਹਾਂ ਵਿੱਚੋਂ ਚਾਲੀ ਸ਼ਾਮ (Syria) ਵਿੱਚ ਅਤੇ ਤੀਹ ਹੋਰ ਥਾਈਂ ਰਹਿੰਦੇ ਹਨ, ਕਈ ਲੇਖਕਾਂ ਨੇ ਚਾਲੀ ਅਬਦਾਲ ਭੀ ਮੰਨੇ ਹਨ ਅਤੇ ਅਬਦਾਲਾਂ ਦੇ ਪ੍ਰਧਾਨ ਨੂੰ ਗ਼ੌਸ ਪਦਵੀ ਦਿੱਤੀ ਹੈ ਅਤੇ ਲਿਖਿਆ ਹੈ ਕਿ ਇਨ੍ਹਾਂ ਅਬਦਾਲਾਂ ਦੀ ਬੰਦਗੀ ਅਤੇ ਸ਼ਕਤੀ ਦੇ ਆਸਰੇ ਦੁਨੀਆਂ ਕਾਇਮ ਹੈ, ਜਦ ਇਨ੍ਹਾਂ ਵਿੱਚੋਂ ਕੋਈ ਮਰ ਜਾਂਦਾ ਹੈ, ਤਦ ਉਸ ਦੀ ਥਾਂ ਖ਼ੁਦਾ ਕਿਸੇ ਹੋਰ ਵਲੀ ਨੂੰ ਮੁਕੱਰਰ ਕਰਦਾ ਹੈ, ਇਸੇ ਤਰ੍ਹਾਂ ਇਸ ਪਦਵੀ ਦੀ ਬਦਲੀ ਹੁੰਦੀ ਰਹਿੰਦੀ ਹੈ (*ਮਹਾਨ ਕੋਸ਼*)।

ਨੇ ਸਿਰ ਉੱਤੇ ਦਹੀਂ ਦਾ ਕੁੱਜਾ ਚੁੱਕਿਆ ਹੋਇਆ ਸੀ [ਤੇ] ਨਾਲ ਸਨ ਉਸ ਦੇ ਘਰ ਦੇ ਸਾਰੇ ਜੀਅ।

ਪੁੱਛਿਓ ਨੇ, ''ਤੂੰ ਕੌਣ ਹੈਂ?''

ਉਹ ਬੋਲਿਆ, ''ਮੈਂ ਇਸ ਘਰ ਵਿਚ ਰਾਤ ਨੂੰ ਚੋਰੀ ਕਰਨ ਆਇਆ ਸਾਂ। ਇਕ ਬਜ਼ੁਰਗ ਸਵਾਣੀ ਜਾਗਦੀ ਪਈ ਸੀ। ਉਸ ਦੀ ਦਹਿਸ਼ਤ ਨਾਲ ਮੈਂ ਅੰਨ੍ਹਾਂ ਹੋ ਗਿਆ ਸਾਂ। ਫੇਰ ਉਸ ਦੀ ਦੁਆ ਨੇ ਮੈਨੂੰ ਮੇਰੀਆਂ ਅੱਖਾਂ ਮੋੜ ਦਿੱਤੀਆਂ। ਮੈਂ ਪ੍ਰਣ ਕੀਤਾ ਸੀ ਕਿ ਜਦੋਂ ਸੁਜਾਖਾ ਹੋ ਗਿਆ ਤਾਂ ਚੋਰੀ ਛੱਡ ਦਿਆਂਗਾ। ਹੁਣ ਮੈਂ ਆਪਣੇ ਬਾਲ ਬੱਚਿਆਂ ਸਮੇਤ ਮੁਸਲਮਾਨ ਬਣਨ ਤੇ ਚੋਰੀ ਤੋਂ ਪੂਰੀ ਤੋਬਾ ਕਰਨ ਲਈ ਹਾਜ਼ਰ ਹੋਇਆ ਹਾਂ।''

ਗੱਲ ਕੀ, ਉਸ ਸਵਾਣੀ ਦੀ ਬਰਕਤ ਨਾਲ ਸਾਰੇ ਜੀਅ ਮੁਸਲਮਾਨ ਬਣ ਗਏ ਤੇ ਚੋਰੀ ਕਰਨੀ ਛੱਡ ਗਏ।

'ਸਾਰੀ ਉਸਤਤ ਅੱਲਾਹ ਲਈ ਹੈ, ਜੋ ਸਾਰੇ ਸੰਸਾਰ ਦਾ ਪਾਲਣਹਾਰ ਹੈ।'

ਇਸ ਤੋਂ ਪਿੱਛੋਂ ਵੀ ਆਪ ਨੇ ਸ਼ੈਖ਼ ਸਾਹਿਬ ਦੇ ਪੂਜ ਮਾਂ ਜੀ ਦੀ ਬਜ਼ੁਰਗੀ ਦੀ ਗੱਲ ਤੋਰੀ ਰੱਖੀ :

ਜਦੋਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਅਜੋਧਨ ਵਿਚ ਟਿਕਾਣਾ ਕਰ ਲਿਆ ਤਾਂ ਸ਼ੈਖ਼ ਨਜੀਬੁਦ–ਦੀਨ ਨੂੰ ਮਾਂ ਜੀ ਵੱਲ ਭੇਜਿਆ ਤਾਂ ਜੋ ਜਿੱਥੇ ਉਹ ਉਸ ਵੇਲੇ ਰਹਿ ਰਹੇ ਸਨ ਓਥੋਂ ਉਨ੍ਹਾਂ ਨੂੰ ਲੈ ਆਵੇ। ਸ਼ੈਖ਼ ਨਜੀਬੁਦ–ਦੀਨ ਨੇ ਜਾ ਕੇ ਉਨ੍ਹਾਂ ਨੂੰ ਆਪਣੇ ਨਾਲ ਤੋਰ ਲਿਆ।

ਰਾਹ ਵਿਚ ਇਕ ਰੁੱਖ ਦੇ ਥੱਲੇ ਸਾਹ ਲੈਣ ਲਈ ਖੜੇ ਹੋਏ। [ਮਾਂ ਜੀ ਨੂੰ] ਕੁਝ ਤ੍ਰੇਹ ਲੱਗੀ ਹੋਈ ਸੀ। ਸ਼ੈਖ਼ ਨਜੀਬੁਦ–ਦੀਨ ਪਾਣੀ ਲੱਭਣ ਤੁਰ ਪਿਆ।

ਜਦੋਂ ਮੁੜਿਆ ਤਾਂ ਮਾਂ ਜੀ ਨੂੰ ਓਥੇ ਨਾ ਵੇਖ ਕੇ ਪਰੇਸ਼ਾਨ ਹੋ ਗਿਆ।

ਸੱਜੇ–ਖੱਬੇ ਵੇਖਿਆ, ਹਰ ਪਾਸੇ ਦੌੜ–ਭੱਜ ਕੀਤੀ ਪਰ ਮਾਂ ਜੀ ਦੀ ਕੋਈ ਉੱਘ–ਸੁੱਘ ਨਾ ਮਿਲੀ।

ਬੜਾ ਘਾਬਰਿਆ ਤੇ ਵੱਡੇ ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋ ਕੇ ਸਾਰੀ ਗੱਲ ਜਾ ਦੱਸੀ।

ਸ਼ੈਖ਼ ਸਾਹਿਬ ਨੇ ਲੰਗਰ ਤਿਆਰ ਕਰਨ ਤੇ ਚੜ੍ਹਿਆ ਚੜ੍ਹਾਵਾ ਵੰਡ ਦੇਣ ਦਾ ਹੁਕਮ ਦਿੱਤਾ।

ਕੁੱਝ ਚਿਰ ਪਿੱਛੋਂ, ਸ਼ੈਖ਼ ਨਜੀਬੁਦ–ਦੀਨ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦਾ ਓਸੇ ਇਲਾਕੇ ਵਿੱਚੋਂ ਲੰਘਣ ਦਾ ਸਬਬ ਬਣਿਆ।

ਜਦੋਂ ਉਸ ਰੁੱਖ ਦੇ ਹੇਠਾਂ ਪਹੁੰਚਿਆ ਤਾਂ ਫੁਰਨਾ ਫੁਰਿਆ ਕਿ ਮੈਂ ਸੱਜੇ–ਖੱਬੇ ਜਾ ਕੇ ਵੇਖਾਂ ਤਾਂ ਸਹੀ—ਸ਼ਾਇਦ ਅੰਮਾਂ ਜੀ ਦੀ ਕੋਈ ਨਿਸ਼ਾਨੀ ਲੱਭ ਪਏ।

ਉਸ ਨੇ ਇਉਂ ਹੀ ਕੀਤਾ ਤੇ ਉਸ ਰੁੱਖ ਦੇ ਲਾਗੇ–ਚਾਗੇ ਭਾਲ ਕੀਤੀ।

ਉਸ ਨੂੰ ਕੁੱਝ ਮਨੁੱਖੀ ਹੱਡੀਆਂ ਮਿਲੀਆਂ। ਸੋਚਣ ਲੱਗਾ ਕਿ ਇਹ ਮਾਂ ਜੀ ਦੀਆਂ ਹੱਡੀਆਂ ਹੀ ਹੋਣਗੀਆਂ; ਕਿਸੇ ਸ਼ੇਰ–ਸ਼ੂਰ ਜਾਂ ਖ਼ਬਰੇ ਕਿਸੇ ਹੋਰ ਜਾਨਵਰ ਨੇ ਉਨ੍ਹਾਂ ਨੂੰ ਮਾਰ ਮੁਕਾਇਆ ਹੋਵੇਗਾ।

ਫੇਰ ਸਾਰੀਆਂ ਹੱਡੀਆਂ ਹੂੰਝ ਕੇ ਇਕ ਝੋਲੇ ਵਿਚ ਪਾ ਲਈਆਂ ਤੇ ਹੱਕ–ਤੇ–ਦੀਨ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਆ ਸਾਰਾ ਕਿੱਸਾ ਸੁਣਾਇਆ।

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਉਹ ਝੋਲਾ ਮੈਨੂੰ ਵਿਖਾਓ।''

ਜਦੋਂ ਝੋਲਾ ਲਿਆਂਦਾ ਗਿਆ ਤੇ ਲਿਆ ਕੇ ਛੰਡਿਆ ਗਿਆ ਤਾਂ ਉਸ ਵਿੱਚੋਂ ਇਕ ਵੀ ਹੱਡੀ ਨਾ ਨਿਕਲੀ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਜਦੋਂ ਏਸ ਗੱਲ ਉੱਤੇ ਪਹੁੰਚੇ ਤਾਂ [ਆਪ ਦੀਆਂ] ਅੱਖਾਂ ਵਿਚ ਹੰਝੂ ਆ ਗਏ ਤੇ ਫ਼ਰਮਾਇਆ, ''ਇਹ [ਗੱਲ] ਦੁਨੀਆ ਦੀਆਂ ਅਲੋਕਾਰ ਗੱਲਾਂ ਵਿੱਚੋਂ ਹੈ ...''

# IV – ਅੱਠਵੀਂ ਬੈਠਕ

## ਐਤਵਾਰ, 29 ਰਜਬ, 714 ਹਿ.
## (8 ਨਵੰਬਰ, 1314 ਈ.)

ਚਰਨ ਪਰਸਣ ਦੀ ਵਡਿਆਈ ਪ੍ਰਾਪਤ ਹੋਈ ।

ਇਸੇ ਹਫ਼ਤੇ ਦਾਸ ਦੀ ਕਾਫ਼ੀ ਚਿਰ ਤੋਂ ਰੁਕੀ ਹੋਈ ਤਨਖ਼ਾਹ ਮਿਲੀ ਸੀ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੂੰ ਦਾਸ ਦੇ ਸੇਵਾ–ਰਤ ਹੋਣ ਤੇ ਤਨਖਾਹ ਮਿਲਣ ਦਾ ਪਤਾ ਲੱਗ ਚੁੱਕਾ ਸੀ।

ਸੋ ਜਦੋਂ ਦਾਸ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਆਪ ਨੇ ਫ਼ਰਮਾਇਆ, ''ਕਿਸੇ ਵੀ ਕੰਮ ਵਿਚ ਨਿਭਣ ਤੇ ਦ੍ਰਿੜ੍ਹ ਰਹਿਣ ਦਾ ਬੜਾ ਭਾਰਾ ਪ੍ਰਭਾਵ ਪੈਂਦਾ ਹੈ।''

ਫੇਰ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਦੇ ਪੋਤਰੇ, ਕਬੀਰ ਦਾ, ਕੁੱਝ ਚਿਰ, ਮਲਿਕ ਨਿਜ਼ਾਮੁਦ–ਦੀਨ ਕੋਤਵਾਲ ਦੇ ਘਰ ਕਾਫ਼ੀ ਆਉਣ–ਜਾਣ ਸੀ।

ਅਖ਼ੀਰ ਵਿਚ ਨਿਜ਼ਾਮੁਦ–ਦੀਨ ਏਥੋਂ ਤਕ ਛਿੱਥਾ ਪੈ ਗਿਆ ਕਿ ਉਸ ਨੂੰ ਮੁੜ ਕੇ ਉਸ ਘਰ ਵਿਚ ਪੈਰ ਧਰਨ ਤੋਂ ਹਟਕ ਦਿੱਤਾ।

ਉਹ ਫੇਰ ਵੀ ਜਾਂਦਾ ਰਿਹਾ ਤੇ ਕਿਸੇ ਤਰ੍ਹਾਂ ਵੀ ਰੁਕਣ ਵਿਚ ਨਾ ਆਇਆ।

ਇਨ੍ਹਾਂ ਹੀ ਦਿਨਾਂ ਵਿਚ ਨਿਜ਼ਾਮੁਦ–ਦੀਨ ਨੇ ਮੇਰੇ ਵੱਲ ਸੋਨੇ ਦੇ ਛੇ ਟੰਕੇ[1] ਭੇਜੇ।

ਮੈਂ ਉਹ ਟੰਕੇ ਲੈਣੋਂ ਨਾਂਹ ਕਰ ਦਿੱਤੀ ਤੇ ਉਸੇ ਨੂੰ ਮੋੜ ਦਿੱਤੇ।

---

1. ਚਾਂਦੀ ਦਾ ਸਿੱਕਾ ਜੋ ਅੱਜ ਕੱਲ ਦੇ ਤਕਰੀਬਨ 800 ਰੁਪੈ ਦੇ ਬਰਾਬਰ ਸੀ ।

ਜਦੋਂ ਉਹ ਟੰਕੇ ਉਸ ਕੋਲ ਪਹੁੰਚੇ ਤਾਂ ਉਸ ਨੇ ਉਹ ਛੇ ਦੇ ਛੇ ਹੀ ਕਬੀਰ ਨੂੰ ਫੜਾ ਦਿੱਤੇ।

ਫੇਰ ਆਪਣੀ ਬਰਕਤ ਭਰੀ ਰਸਨਾ ਤੋਂ ਫ਼ਰਮਾਇਆ, ''ਲਗਾਤਾਰ ਲਗਨ, ਚਾਹੇ ਕਿਸੇ ਕੰਮ ਵਿਚ ਹੋਵੇ, ਫਲ ਦੇਂਦੀ ਹੈ।''

...ਫੇਰ ਗੱਲ ਸਹਿਨਸ਼ੀਲਤਾ ਦੀ ਚੱਲ ਪਈ ਤੇ ਕਥਾ ਛਿੜੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖ, ਉਨ੍ਹਾਂ ਦੀ ਸਹਿਨਸ਼ੀਲਤਾ ਤੇ ਇਸ ਸਹਿਨਸ਼ੀਲਤਾ ਦੇ ਬਲ ਨਾਲ ਦੋਖੀਆਂ ਦੇ ਦਮਨ ਦੀ।

ਫੇਰ ਆਪ ਦੀ ਬਰਕਤ–ਭਰੀ ਰਸਨਾ ਨੇ ਫ਼ਰਮਾਇਆ, ''ਜੋ ਕੋਈ ਸ਼ਹਿੰਦਾ ਹੈ, ਉਹ ਮਾਰ ਘੱਤਦਾ ਹੈ : ਸਹਿੰਦੜ, ਮਾਰੂ ਹੁੰਦਾ ਹੈ ...''

# IV – ਦਸਵੀਂ ਬੈਠਕ

## ਸ਼ਨਿੱਚਰਵਾਰ, 11 ਜ਼ਿਲ–ਹਿੱਜ, 714 ਹਿ.
## (18 ਮਾਰਚ, 1315 ਈ.)

ਤਸ਼ਰੀਕ[1] ਦੇ ਦਿਨ ਸਨ, ਇਸ ਲਈ ਮਖ਼ਦੂਮ ਜਹਾਨੀਆਂ ਦੇ ਅਕਾਸ਼ ਜਿੱਡੀ ਛਾਂ ਵਾਲੇ ਅਸਥਾਨ ਉੱਤੇ ਪਹੁੰਚਿਆ ਤਾਂ ਜੋ ਮੁਲਾਕਾਤ ਦੀ ਨਿਆਮਤ ਪ੍ਰਾਪਤ ਹੋਵੇ।

ਜਦੋਂ ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ਤਾਂ ਆਪਣਾ ਮੁਖ ਦਾਸ ਵੱਲ ਕਰ ਕੇ ਫ਼ਰਮਾਇਆ, ''ਸ਼ੁੱਕਰਵਾਰ ਨੂੰ ਈਦ ਦਾ ਦਿਨ ਸੀ, ਮੌਸਮ ਦੀ ਵਧਾਈ ਉੱਤੇ ਕੁੱਝ ਲਿਖਿਆ ਗਿਆ ਹੋਵੇਗਾ।''

ਦਾਸ ਨੇ ਬੇਨਤੀ ਕੀਤੀ, ''ਚਾਰ ਦਿਨ ਪਹਿਲਾਂ ਨੌਰੂਜ਼[2] ਸੀ। ਉਸ ਬਾਰੇ ਇਕ ਸ਼ਿ'ਅਰ ਕਿਹਾ ਹੈ ਜਿਸ ਵਿਚ ਨੌਰੂਜ਼ ਤੇ ਈਦ ਦੇ ਜ਼ਿਕਰ ਨੂੰ ਇਕੱਠਾ ਕਰ ਦਿੱਤਾ ਹੈ। [ਉਪਰੰਤ] ਸ਼ਿਅਰ ਸੁਣਾਇਆ।

ਇਸੇ ਪ੍ਰਸੰਗ ਵਿਚ ਆਪ ਨੇ ਇਹ ਕਥਾ ਸੁਣਾਈ ਕਿ ਇਕ ਵਾਰੀ ਸ਼ਮਸ ਦੱਬੀਰ[3], ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਕੁੱਝ ਸ਼ਿ'ਅਰ ਲਿਖ ਕੇ ਲਿਆਇਆ। ਇਨ੍ਹਾਂ ਵਿਚ ਸ਼ੈਖ਼ ਸਾਹਿਬ ਦੀ ਚੋਖੀ ਪ੍ਰਸੰਸਾ ਕੀਤੀ ਹੋਈ ਸੀ ਤੇ ਪੜ੍ਹਨ ਦੀ ਆਗਿਆ ਮੰਗੀ।

ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਫ਼ਰਮਾਇਆ, ''ਪੜ੍ਹੋ''।

---

1. ਬਕਰੀਦ ਤੋਂ ਪਿੱਛੋਂ ਦੇ ਤਿੰਨ ਦਿਨ (ਹਸਨ ਸਾਨੀ ਨਿਜ਼ਾਮੀ)
2. ਈਰਾਨ ਤੇ ਮੱਧ ਏਸ਼ੀਆਂ ਦੇ ਕੁੱਝ ਹੋਰ ਮੁਲਕਾਂ ਵਿਚ ਬਹਾਰ ਦਾ ਪਹਿਲਾ ਦਿਨ ਨੌਰੂਜ਼ ਅਖਵਾਉਂਦਾ ਹੈ ਤੇ ਬਸੰਤ ਵਾਂਗ ਮਨਾਇਆ ਜਾਂਦਾ ਹੈ। ਭਾਰਤ ਵਿਚ ਵੀ ਇਸਲਾਮੀ ਹਕੂਮਤ ਵੇਲੇ ਇਸ ਦਿਨ ਨੂੰ ਜਸ਼ਨ ਹੁੰਦੇ ਸਨ। (ਹਸਨ ਸਾਨੀ ਨਿਜ਼ਾਮੀ)
3. ਫ਼ਾਰਸੀ ਦਾ ਸ਼ਾਇਰ ਸੀ।

ਸ਼ਮਸ ਨੇ ਖੜੇ ਹੋ ਕੇ ਉਹ ਸ਼ਿ'ਅਰ ਪੜ੍ਹੇ।

ਜਦੋਂ ਪੜ੍ਹ ਬੈਠਾ ਤਾਂ ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਬੈਠਣ ਦਾ ਹੁਕਮ ਦਿੱਤਾ।

ਉਹ ਬੈਠ ਗਿਆ ਤਾਂ ਫ਼ਰਮਾਇਆ, ''ਫੇਰ ਪੜ੍ਹੋ''।

ਸ਼ਮਸ ਨੇ ਫੇਰ ਪੜ੍ਹੇ । ਇਸ ਤੋਂ ਪਿੱਛੋਂ ਇਸਲਾਮ ਦੇ ਸ਼ੈਖ਼, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਹਰ ਬੈਤ ਦਾ ਤਾਤਪਰਜ ਖੋਲ੍ਹ ਕੇ ਦੱਸਿਆ, ਕਈ ਥਾਂ ਸੁਧਾਈ ਕੀਤੀ; [ਕੁੱਝ] ਵਾਹਵਾ ਵੀ ਕੀਤੀ, ਜਿਸ ਨਾਲ ਉਸ ਦਾ ਚਿਤ ਖਿੜ ਗਿਆ।

ਇਸੇ ਪ੍ਰਸੰਗ ਵਿਚ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਆਪਣੀ ਪਵਿੱਤਰ ਰਸਨਾ ਤੋਂ ਫ਼ਰਮਾਇਆ ਕਿ ਸ਼ੈਖ਼ ਲੋਕ ਸ਼ਿ'ਅਰ ਘੱਟ ਹੀ ਸੁਣਦੇ ਹਨ, ਵਿਸ਼ੇਸ਼ ਕਰ ਕੇ ਆਪਣੀ ਸੋਭਾ ਵਾਲੇ। ਸ਼ੈਖ਼ ਸਾਹਿਬ ਦੇ ਚਰਿੱਤਰ ਦਾ ਕਮਾਲ ਇਹ ਹੈ ਕਿ ਉਨ੍ਹਾਂ ਨੇ [ਸ਼ਿ'ਅਰ] ਸੁਣੇ ਵੀ ਤੇ ਵਾਹਵਾ ਵੀ ਕੀਤੀ।

ਮੁੱਕਦੀ ਗੱਲ ਇਹ ਕਿ ਸ਼ਿ'ਅਰ ਸੁਣ ਕੇ ਪੁੱਛਣ ਲੱਗੇ, ''ਤੈਨੂੰ ਕੀ ਚਾਹੀਦੈ?'' ਸ਼ਮਸ ਨੇ ਕਿਹਾ, ''ਜੀ, ਹੱਥ ਕੁੱਝ ਤੰਗ ਹੈ। ਬੁੱਢੜੀ ਮਾਂ ਹੈ, ਉਸ ਦੀ ਪਾਲਨਾ ਵੀ ਕਰਨੀ ਪੈਂਦੀ ਹੈ''।

ਸ਼ੈਖ਼ ਸਾਹਿਬ ਨੇ [ਕੁੱਝ] ਹੁਕਮ ਦਿੱਤਾ, ''ਜਾਹ, ਜਾ ਕੇ 'ਸ਼ੁਕਰਾਨਾ'[4] ਲੈ ਆ।''

ਇਸੇ ਪ੍ਰਸੰਗ ਵਿਚ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਆਪਣੀ ਪਵਿੱਤਰ ਰਸਨਾ ਤੋਂ ਇਹ ਬਚਨ ਉਚਾਰਿਆ ਕਿ ਜਦੋਂ ਕਿਸੇ ਕੰਮ ਲਈ ਇਸਲਾਮ ਦੇ ਸ਼ੈਖ਼ ਕਿਸੇ ਨੂੰ ਇਹ ਫ਼ਰਮਾਉਂਦੇ ਸਨ ਕਿ 'ਜਾ, 'ਸ਼ੁਕਰਾਨਾ' ਲੈ ਆ', ਤਾਂ ਉਸ ਦਾ ਕੰਮ ਜ਼ਰੂਰ ਸਿਰੇ ਚੜ੍ਹ ਜਾਂਦਾ ਸੀ।

ਸੋ ਸ਼ਮਸ ਗਿਆ ਤੇ ਕੁੱਝ ਚੀਤਲ ਲੈ ਆਇਆ।

---

4. ਚੜ੍ਹਾਵਾ ; ਪ੍ਰਸ਼ਾਦ

ਉਨ੍ਹਾਂ ਦਿਨਾਂ ਵਿਚ ਪੈਕਾਨੀ ਚੀਤਲ ਹੁੰਦੇ ਸਨ, ਸੋ ਪੰਜਾਹ ਦੇ ਏੜ-ਗੇੜ ਵਿਚ ਚੀਤਲ ਲਿਆਂਦੇ।

ਇਸਲਾਮ ਦੇ ਸ਼ੈਖ਼, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖ, ਨੇ ਇਹ ਸਾਰੇ ਚੀਤਲ ਵੰਡਣ ਦਾ ਹੁਕਮ ਦਿੱਤਾ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਕਹਿਣ ਲੱਗੇ, ''ਮੈਨੂੰ ਚੇਤੇ ਹੈ, ਮੇਰੇ ਹਿੱਸੇ ਵੀ ਚਾਰ ਚੀਤਲ ਆਏ ਸਨ।

ਗੱਲ ਕੀ, ਸ਼ੈਖ਼ ਸਾਹਿਬ ਨੇ ਫ਼ਾਤਿਹਾ ਪੜ੍ਹ ਦਿੱਤਾ।

ਸ਼ਮਸ ਦੇ ਹੱਥ ਕਾਫ਼ੀ ਸੌਖੇ ਹੋ ਗਏ ਤੇ ਉੱਨਤੀ ਦੇ ਰਾਹ ਖੁੱਲ੍ਹ ਗਏ।

ਉਹ ਸੁਲਤਾਨ ਗ਼ਿਆਸੁਦ੍-ਦੀਨ ਦੇ ਸ਼ਾਹਜ਼ਾਦੇ ਦਾ ਮੁਨਸ਼ੀ ਬਣ ਗਿਆ।

ਉਸ ਨੇ ਆਪ ਤਾਂ ਭਾਵੇਂ ਚੰਗੀ ਕਮਾਈ ਕਰ ਲਈ ਪਰ ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਚਲਾਣਾ ਕਰ ਜਾਣ ਪਿੱਛੋਂ ਉਸ ਨੇ ਸ਼ੈਖ਼ ਸਾਹਿਬ ਦੇ ਸੁਪੁੱਤਰਾਂ ਜਾਂ ਉਨ੍ਹਾਂ ਦੇ ਘਰੋਂ ਕਿਸੇ ਦੀ ਕੋਈ ਪੁੱਛ-ਪ੍ਰਤੀਤ ਨਾ ਕੀਤੀ। ਨਾ ਉਸ ਨੂੰ ਆਪ ਖ਼ਿਆਲ ਆਇਆ ਤੇ ਨਾ ਉਸ ਨੂੰ ਕਿਸੇ ਨੇ ਸੁਝਾਇਆ।

ਫੇਰ ਉਸ ਦੀ ਤਬੀਅਤ ਦੀ ਨਜ਼ਾਕਤ ਤੇ ਸਦਾਚਾਰ ਦੀ ਗੱਲ ਚੱਲ ਪਈ।

ਦਾਸ ਨੇ ਬੇਨਤੀ ਕੀਤੀ ਕਿ ਦਾਸ ਦੀ ਉਸ ਨਾਲ ਬੜੇ ਨੇੜੇ ਦੀ ਸਕੀਰੀ ਹੈ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ, ''ਕਿਸੇ ਵੇਲੇ ਤੁਸੀਂ ਇਕੱਠੇ ਵੀ ਰਹੇ ਹੋ?''

ਦਾਸ ਨੇ ਕਿਹਾ, ''ਜਦੋਂ ਸੁਲਤਾਨ ਗ਼ਿਆਸੁਦ-ਦੀਨ ਲਖਨੌਤੀ ਗਏ ਤਾਂ ਲਸ਼ਕਰ ਵਿਚ, ਉਹ ਵੀ ਸੀ ਤੇ ਮੈਂ ਵੀ। ਰਸਤੇ ਵਿਚ, ਭਾਵੇਂ ਬੇੜੀ ਉੱਤੇ ਸਾਂ, ਭਾਵੇਂ ਧਰਤੀ ਉੱਤੇ, ਅਸੀਂ ਇਕੱਠੇ ਹੀ ਰਹੇ। ਖ਼੍ਵਾਜਾ ਸਾਹਿਬ,

ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ, ਕਿ ਉਹ ਤੁਹਾਡੀ ਕੌਮ ਦਾ ਬੰਦਾ ਸੀ?''

ਉੱਤਰ ਵਿਚ ਦਾਸ ਨੇ ਜਵਾਬ ਦਿੱਤਾ, ''ਜੀ ਹਾਂ।''

ਉਸ ਤੋਂ ਪਿੱਛੋਂ ਆਪ ਨੇ ਫ਼ਰਮਾਇਆ, ''ਸ਼ਮਸ ਨੇ ਕਾਜ਼ੀ ਹਮੀਦੁੱਦ–ਦੀਨ ਨਾਗੌਰੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀ ਕਿਤਾਬ *ਲਵਾਇਹ* ਵੱਡੇ ਸ਼ੈਖ਼ ਜੀ ਪਾਸੋਂ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪੜ੍ਹੀ ਸੀ।

# IV – ਚੌਦਵੀਂ ਬੈਠਕ
## ਐਤਵਾਰ, 11 ਸਫ਼ਰ, 715 ਹਿ.
## (2 ਜੂਨ, 1315 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਗੱਲ ਇਸ਼ਕ ਤੇ ਅਕਲ ਦੀ ਚੱਲ ਪਈ—ਫ਼ਰਮਾਇਆ ਕਿ ਦੁਹਾਂ ਵਿਚ ਵਿਰੋਧ ਹੈ।

ਵਿਦਵਾਨ ਅਕਲ ਵਾਲੇ ਹਨ, ਦਰਵੇਸ਼ ਲੋਕ ਇਸ਼ਕ ਵਾਲੇ; ਵਿਦਵਾਨਾਂ ਦੀ ਅਕਲ ਇਸ਼ਕ ਨੂੰ ਦਬਾਈ ਰੱਖਦੀ ਹੈ ਤੇ ਦਰਵੇਸ਼ਾਂ ਦਾ ਇਸ਼ਕ ਅਕਲ ਨੂੰ ਦਬਾਈ ਰੱਖਦਾ ਹੈ।

ਨਬੀਆਂ ਵਿਚ ਇਹ ਦੋਵੇਂ ਗੁਣ ਮੌਜੂਦ ਸਨ। ਫੇਰ ਇਸ਼ਕ ਦੀ ਬਹੁਲਤਾ ਦੇ ਜਸ ਵਿਚ ਇਹ ਬੈਤ ਬਰਕਤ-ਭਰੀ ਰਸਨਾ ਉੱਤੇ ਲਿਆਏ :–

ਕਿਸੇ ਵੀ ਖਰੜੇ ਜਾਂ ਛਪੀ ਕਿਤਾਬ ਵਿੱਚੋਂ ਬੈਤ ਠੀਕ ਤਰ੍ਹਾਂ ਪੜ੍ਹਿਆ ਨਹੀਂ ਜਾ ਰਿਹਾ।

(ਅਨੁਵਾਦ) : ਜਿਸ ਅਕਲ ਦਾ ਇਸ਼ਕ ਨਾਲ ਕੋਈ ਰਿਸ਼ਤਾ ਨਹੀਂ ਉਸ ਦੇ ਕੰਨਾਂ ਵਿਚ ਰੂੰ ਦੇ ਫੰਬੇ ਤੁੰਨ ਦਿਓ।

ਫ਼ਰਮਾਇਆ ਕਿ ਮੁਲਤਾਨ ਵਿਚ ਇਕ ਅਲੀ ਖੋਖਰ ਨਾਂ ਦਾ ਬੰਦਾ ਸੀ।

ਜੋ ਕੋਈ ਦਰਦ ਤੇ ਇਸ਼ਕ ਤੋਂ ਖ਼ਾਲੀ ਹੁੰਦਾ ਸੀ, ਉਹ ਉਸ ਉੱਤੇ ਸ਼ਰਧਾ ਨਹੀਂ ਸੀ ਲਿਆਉਂਦਾ, ਭਾਵੇਂ ਉਹ ਕਿੰਨਾ ਹੀ ਵੱਡਾ ਜਪੀ ਤਪੀ ਹੁੰਦਾ।

ਉਹ ਕਿਹਾ ਕਰਦਾ ਸੀ, ''ਫ਼ਲਾਣਾ ਬਿਲਕੁਲ ਨਖਿੱਧ ਹੈ, 'ਅਸ਼ਕ' ਦਾ ਭੋਰਾ ਨਹੀਂ ਉਸ ਵਿਚ''।

ਉਹ ਸ਼ਬਦਾਂ ਦਾ ਸ਼ੁੱਧ ਉਚਾਰਨ ਨਹੀਂ ਸੀ ਕਰ ਸਕਦਾ, 'ਇਸ਼੍ਕ' ਨੂੰ 'ਅਸ਼੍ਕ' ਕਰ ਕੇ ਬੋਲਦਾ ਸੀ।

ਇਸੇ ਸੰਬੰਧ ਵਿਚ ਇਹ ਵੀ ਫ਼ਰਮਾਇਆ ਕਿ ਯਾਹੀਯਾ ਮਆਜ਼ਿ ਰਾਜ਼ੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦਾ ਕਥਨ ਹੈ, ''ਸਰਬੱਤ ਮਨੁੱਖਾਂ ਤੇ ਪਰੀਆਂ ਦੀ ਬੰਦਗੀ ਨਾਲੋਂ ਨਿਹੁੰ ਦਾ ਇਕ ਕਿਣਕਾ ਵਧੇਰੇ ਕੰਮ ਦਾ ਹੁੰਦਾ ਹੈ''।

[ਫੇਰ] ਪ੍ਰਸੰਗ ਦੇ ਅਨੁਕੂਲ ਇਹ ਗੱਲ ਦੱਸੀ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਹਰ ਕਿਸੇ ਨੂੰ ਕਈ ਕਈ ਵਾਰ ਅਸੀਸ ਦਿਆ ਕਰਦੇ ਸਨ, ''ਸ਼ਾਲਾ, ਮਹਾਂ–ਮਹਾਨ ਖ਼ੁਦਾ ਤੇਰੇ ਉੱਤੇ ਦਰਦ ਦੀ ਬਖ਼ਸ਼ਿਸ਼ ਕਰੇ''

ਅਗਲਾ ਘਬਰਾ ਜਾਂਦਾ ਕਿ ਇਹ ਕੀ ਅਸੀਸ ਹੋਈ?

ਹੁਣ ਸਮਝ ਆਈ ਹੈ ਕਿ ਇਸ ਅਸੀਸ ਦਾ ਕੀ ਤਾਤਪਰਜ ਸੀ ...

# IV – ਸੋਲ੍ਹਵੀਂ ਬੈਠਕ

## ਸ਼ਨੀਵਾਰ, 9 ਜਮਾਦਿਲ–ਅੱਵਲ, 715 ਹਿ.

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਓਦੋਂ ਸ਼ੈਖ਼ ਬਹਾਉਦ–ਦੀਨ ਜ਼ਕਰੀਆ ਦੀ ਇਕ ਬਾਤ ਸੁਣਾਈ।

ਕਹਿਣ ਲੱਗੇ ਇਕ 'ਅਬਦੁੱਲਾ ਰੂਮੀ ਨਾਂ ਦਾ ਸੱਜਨ ਸੀ। ਉਹ ਸ਼ੈਖ਼ ਬਹਾਉਦ–ਦੀਨ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਬੋਲਿਆ ਕਿ ਕਦੀ ਮੈਂ ਸ਼ੈਖ਼ ਸ਼ਿਹਾਬੁਦ–ਦੀਨ ਸੁਹਰਵਰਦੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹੁੰਦਾ ਸਾਂ ਤੇ ਇਕ ਵਾਰੀ ਆਪ ਨੂੰ ਕੀਰਤਨ ਵੀ ਸੁਣਾਇਆ ਸੀ।

ਸ਼ੈਖ਼ ਬਹਾਉਦ–ਦੀਨ ਨੇ ਫ਼ਰਮਾਇਆ ਕਿ ਜੇ ਸ਼ੈਖ਼ ਸ਼ਿਹਾਬੁਦ–ਦੀਨ ਜੀ ਨੇ ਕੀਰਤਨ ਸੁਣਿਆ ਸੀ ਤਾਂ ਜ਼ਕਰੀਏ ਨੂੰ ਵੀ ਜ਼ਰੂਰ ਸੁਣਨਾ ਚਾਹੀਦਾ ਹੈ। ਸੋ ਇਸ 'ਅਬਦੁੱਲੇ ਨੂੰ ਰਾਤ ਤਕ ਰੋਕ ਲਿਆ।

ਰਾਤ ਨੂੰ ਕਿਸੇ ਨੂੰ ਕਿਹਾ, 'ਅਬਦੁਲੇ ਨੂੰ ਤੇ ਉਸ ਦੇ ਇਕ ਯਾਰ ਨੂੰ ਕੋਠੜੀ ਵਿਚ ਲੈ ਜਾਓ ਪਰ ਤੀਜਾ 'ਕੋਈ ਬੰਦਾ ਓਥੇ ਨਾ ਹੋਵੇ।

ਇਨ੍ਹਾਂ ਦੋਹਾਂ ਬੰਦਿਆਂ ਨੂੰ ਕੋਠੜੀ ਵਿਚ ਲੈ ਵੜੇ।

ਇਸ 'ਅਬਦੁਲੇ ਦਾ ਕਥਨ ਹੈ ਕਿ ਮੈਨੂੰ ਤੇ ਮੇਰੇ ਇਕ ਹੋਰ ਯਾਰ ਨੂੰ ਕੋਠੜੀ ਵਿਚ ਲੈ ਗਏ। ਜਦੋਂ ਰਾਤ ਨੂੰ ਨਮਾਜ਼ ਪੜ੍ਹੀ ਗਈ ਤੇ ਸ਼ੈਖ਼ ਸਾਹਿਬ ਆਪਣੇ ਜਾਪ ਤੋਂ ਵਿਹਲੇ ਹੋ ਗਏ ਤਾਂ ਉਸ ਕੋਠੜੀ ਵਿਚ ਆ ਗਏ। ਓਦੋਂ ਬਸ ਅਸੀਂ ਦੋ ਹੀ ਬੰਦੇ ਸਾਂ—ਮੈਂ ਤੇ ਜਾਂ ਸ਼ੈਖ਼ ਸਾਹਿਬ; ਹੋਰ ਕੋਈ ਨਹੀਂ ਸੀ। ਸ਼ੈਖ਼ ਸਾਹਿਬ ਬੈਠ ਗਏ ਤੇ ਮੁੜ ਕੇ ਸਿਮਰਨ ਵਿਚ ਰੁੱਝ ਗਏ। ਤਕਰੀਬਨ ਅੱਧਾ ਸਿਪਾਰਾ[1] ਪੜ੍ਹਿਆ ਹੋਵੇਗਾ। ਫੇਰ ਕੋਠੜੀ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਦਿੱਤਾ ਤੇ ਮੈਨੂੰ ਕਹਿਣ ਲੱਗੇ, 'ਕੁੱਝ ਸੁਣਾਓ'।

---

1. *ਕੁਰਆਨ ਦੇ ਤੀਹ ਖੰਡ ; ਕੁਰਆਨ ਦੇ ਤੀਹ ਭਾਗਾਂ ਵਿੱਚੋਂ ਇੱਕ ਭਾਗ* । (*ਮਹਾਨ ਕੋਸ਼*)।

ਮੈਂ ਕੀਰਤਨ ਆਰੰਭ ਕੀਤਾ। ਘੜੀ ਕੁ ਲੰਘੀ ਤਾਂ ਸ਼ੈਖ਼ ਸਾਹਿਬ ਵਿਚ ਹਿਲਜੁਲ ਪੈਦਾ ਹੋਈ। ਉਹ ਖੜੇ ਹੋ ਗਏ ਤੇ ਦੀਵੇ ਨੂੰ ਫੂਕ ਮਾਰ ਦਿੱਤੀ। ਕੋਠੜੀ ਵਿਚ ਘੁੱਪ ਹਨੇਰਾ ਹੋ ਗਿਆ। ਕੱਵਾਲੀ ਓਸੇ ਤਰ੍ਹਾਂ ਜਾਰੀ ਰਹੀ। ਮੈਨੂੰ ਲੱਗਾ ਕਿ ਸ਼ੈਖ਼ ਸਾਹਿਬ ਚੱਕਰ ਕੱਟ ਰਹੇ ਨੇ। ਉਹ ਜਦ ਸਾਡੇ ਨੇੜੇ ਹੁੰਦੇ ਤਾਂ ਉਨ੍ਹਾਂ ਦਾ ਦਾਮਨ ਦਿੱਸਣ ਲੱਗ ਪੈਂਦਾ ਸੀ। ਮੈਂ ਜਾਣ ਜਾਂਦਾ ਸਾਂ ਕਿ ਸ਼ੈਖ਼ ਸਾਹਿਬ ਇਸ ਵੇਲੇ ਨੱਚ ਰਹੇ ਨੇ ਪਰ ਕਿਉਂਕਿ ਕੋਠੜੀ ਵਿਚ ਹਨੇਰਾ ਸੀ ਏਸ ਕਰਕੇ ਇਹ ਨਹੀਂ ਸੀ ਪਤਾ ਲੱਗਦਾ ਕਿ ਤਾਲ ਵਿਚ ਹਨ ਕਿ ਬੇਤਾਲ।

ਗੱਲ ਕੀ, ਜਦੋਂ ਕਵੱਾਲੀ ਸਮਾਪਤ ਹੋਈ ਤਾਂ ਸ਼ੈਖ਼ ਸਾਹਿਬ ਨੇ ਦਰਵਾਜ਼ਾ ਖੋਲ੍ਹ ਦਿੱਤਾ ਤੇ ਮੁੜ ਕੇ ਆਪਣੀ ਥਾਂ ਉੱਤੇ ਚਲੇ ਗਏ। ਮੈਂ ਤੇ ਮੇਰਾ ਯਾਰ ਓਥੇ ਦੇ ਓਥੇ ਬੈਠੇ ਰਹੇ। ਨਾ ਸਾਨੂੰ ਰੋਟੀ ਮਿਲੀ ਨਾ ਪਾਣੀ। ਏਥੋਂ ਤਕ ਕਿ ਰਾਤ ਬੀਤ ਗਈ ਤੇ ਦਿਨ ਚੜ੍ਹ ਆਇਆ। ਦਿਨ ਵੇਲੇ ਇਕ ਸੇਵਕ ਆਇਆ ਤੇ ਇਕ ਮਹੀਨ ਜਾਮਾ ਤੇ 20 ਟੰਕੇ ਲਿਆਇਆ ਤੇ ਮੈਨੂੰ ਦੇ ਕੇ ਕਹਿਣ ਲੱਗਾ, "[ਇਹ] ਸ਼ੈਖ਼ ਸਾਹਿਬ ਨੇ ਭੇਜੇ ਨੇ, ਲੈ ਲਓ" ਤੇ [ਇਹ ਕਹਿ ਕੇ] ਚਲਾ ਗਿਆ।

ਇਹ ਗੱਲ ਸੁਣਾ ਕੇ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਹੋ ਅਬਦੁੱਲਾ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਆਇਆ ਤੇ ਆ ਕੇ ਇਹ ਕਹਾਣੀ ਸੁਣਾਈ।

ਕੁੱਝ ਚਿਰ ਪਿੱਛੋਂ ਇਸੇ 'ਅਬਦੁੱਲੇ ਨੂੰ ਮੁੜ ਕੇ ਮੁਲਤਾਨ ਜਾਣ ਦੀ ਲੋੜ ਪਈ।

ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਦੀ ਸੇਵਾ ਵਿਚ ਬੇਨਤੀ ਕੀਤੀ ਕਿ ਮੈਂ ਮੁਲਤਾਨ ਜਾਣਾ ਚਾਹੁੰਦਾ ਹਾਂ, ਰਸਤਾ ਬੜਾ ਭਿਆਨਕ ਹੈ; ਮੇਰੇ ਵਾਸਤੇ ਦੁਆ ਕਰੋ ਕਿ ਮੈਂ ਰਾਜ਼ੀ–ਬਾਜ਼ੀ ਪਹੁੰਚ ਜਾਵਾਂ।

ਸ਼ੈਖ਼ ਫ਼ਰੀਦੁਦ–ਦੀਨ ਨੇ ਫ਼ਰਮਾਇਆ ਕਿ ਏਥੋਂ ਐਨੇ ਕੋਹ ਉੱਤੇ,

ਫ਼ਲਾਣੇ ਪਿੰਡ ਤਕ, ਜਿੱਥੇ ਕਿ ਇਕ ਹੌਜ਼ ਵੀ ਹੈ, ਮੇਰੀ ਹੱਦ ਹੈ। ਓਥੋਂ ਤੱਕ ਠੀਕ–ਠਾਕ ਪਹੁੰਚ ਜਾਵੇਂਗਾ।

ਓਥੋਂ ਲੈ ਕੇ ਮੁਲਤਾਨ ਤੱਕ ਸ਼ੈਖ਼ ਬਹਾਉਦ–ਦੀਨ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦਾ ਪਹਿਰਾ ਹੈ।

'ਅਬਦੁੱਲਾ ਦਾ ਕਥਨ ਹੈ ਕਿ ਇਹ ਗੱਲ ਮੈਂ ਸ਼ੈਖ਼ ਸਾਹਿਬ ਪਾਸੋਂ ਸੁਣੀ ਤੇ ਤੁਰ ਪਿਆ।

ਜਦ ਉਸ ਹੌਜ਼ ਦੇ ਨੇੜੇ ਪਹੁੰਚਿਆ ਤਾਂ ਮੈਨੂੰ ਦੱਸਿਆ ਗਿਆ ਕਿ ਓਥੇ ਇਕ ਧਾੜ ਪਹੁੰਚਣ ਵਾਲੀ ਹੈ — ਅਰਥਾਤ ਲੁਟੇਰੇ ਆਏ ਕਿ ਆਏ।

ਮੈਨੂੰ ਸ਼ੈਖ਼ ਸਾਹਿਬ ਦਾ ਫ਼ਰਮਾਨ ਯਾਦ ਆ ਗਿਆ, ਸੋ ਮੈਂ ਨਿਸਚਿੰਤ ਹੋ ਕੇ ਤੁਰਿਆ ਗਿਆ।

ਸੱਚੇ ਪਰਮੇਸ਼ਰ ਨੇ ਉਨ੍ਹਾਂ ਲੁਟੇਰਿਆਂ ਨੂੰ ਰਾਹੋਂ ਕੁਰਾਹੇ ਪਾ ਦਿੱਤਾ ਤੇ ਉਹ ਆਪਣਾ ਰਸਤਾ ਗਵਾ ਬੈਠੇ।

ਮੈਂ ਸਹੀ ਸਲਾਮਤ ਹੌਜ਼ ਉੱਤੇ ਪਹੁੰਚ ਗਿਆ, ਵੁਜ਼ੂ ਕੀਤੀ ਤੇ ਦੋਗਾਨਾ[1] ਪੜ੍ਹਿਆ।

ਇਸ ਤੋਂ ਪਿੱਛੋਂ ਮੈਂ ਸ਼ੈਖ਼ ਬਹਾਉਦ–ਦੀਨ ਨੂੰ ਧਿਆਇਆ ਤੇ ਕਿਹਾ ਕਿ ਜਿੱਥੋਂ ਤਕ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਹੱਦ ਸੀ ਮੈਂ ਰਾਜ਼ੀ–ਬਾਜ਼ੀ ਪਹੁੰਚ ਗਿਆ ਹਾਂ, ਹੁਣ ਏਥੋਂ ਲੈ ਕੇ ਮੁਲਤਾਨ ਤਕ ਤੁਹਾਡੀ ਹੱਦ ਹੈ, ਸੋ ਤੁਸੀਂ ਆਪੇ ਸਾਂਭ ਲਿਓ।

'ਅਬਦੁੱਲਾ ਕਹਿੰਦਾ ਹੈ ਕਿ ਮੈਂ ਉਸ ਹੌਜ਼ ਤੋਂ ਕੂਚ ਕੀਤਾ ਤੇ, ਬਿਨਾਂ ਕਿਸੇ ਤਰ੍ਹਾਂ ਦੇ ਹਰਜ–ਮਰਜ ਦੇ, ਬਿਲਕੁਲ ਠੀਕ–ਠਾਕ ਮੁਲਤਾਨ ਪਹੁੰਚ ਗਿਆ...

---

1. ਨਮਾਜ਼ ਵੇਲੇ ਦੋ ਰਕ'ਅਤਾਂ ਦਾ ਪਾਠ (*ਮਹਾਨ ਕੋਸ਼*)

# IV – ਅਠਾਰ੍ਹਵੀਂ ਬੈਠਕ

## ਬੁੱਧਵਾਰ, 7 ਰਜਬ, 715 ਹਿ.
## (7 ਅਕਤੂਬਰ, 1315 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਫੇਰ ਇਹ ਕਹਾਣੀ ਸੁਣਾਈ ਕਿ ਜਦੋਂ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਪ੍ਰਾਸਚਿਤ ਕੀਤਾ ਤਾਂ ਕਈ ਵਾਰ ਆਪਣੀ ਪਵਿੱਤਰ ਰਸਨਾ ਨਾਲ ਇਹ ਫ਼ਰਮਾਇਆ ਕਿ ਵੈਰੀਆਂ ਨੂੰ ਰਾਜ਼ੀ ਕਰਨਾ ਚਾਹੀਦਾ ਹੈ।

ਲਹਿਣੇਦਾਰਾਂ ਨੂੰ ਪ੍ਰਸੰਨ ਕਰਨ ਉੱਤੇ ਵੀ ਬੜਾ ਜ਼ੋਰ ਦਿੱਤਾ।

ਮੈਨੂੰ ਚੇਤੇ ਆ ਗਿਆ ਕਿ ਮੈਂ [ਕਿਸੇ ਦੇ] 20 ਚੀਤਲ ਦੇਣੇ ਹਨ ਤੇ ਜਿਹੜੀ ਕਿਤਾਬ ਕਿਸੇ ਪਾਸੋਂ ਮਾਂਗਵੀਂ ਲਈ ਸੀ, ਮੈਂ ਉਹ ਗਵਾ ਬੈਠਾ ਹਾਂ।

ਵੱਡੇ ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਨੇ ਵੈਰੀਆਂ ਨੂੰ ਖ਼ੁਸ਼ ਕਰਨ ਦੀ ਬੜੀ ਤਾਕੀਦ ਕੀਤੀ ਸੀ।

ਉਸ ਤੋਂ ਪਿੱਛੋਂ ਮੈਂ ਸਮਝ ਗਿਆ ਕਿ ਮੇਰੇ ਪੂਜ, ਮੇਰੇ ਭੇਤਾਂ ਦੀ ਦੁਨੀਆ ਦੇ ਵੀ ਗਿਆਤਾ ਹਨ, ਸੋ ਮੈਂ ਆਪਣੇ ਮਨ ਵਿਚ ਫ਼ੈਸਲਾ ਕਰ ਲਿਆ ਕਿ ਐਤਕੀਂ ਜਦੋਂ ਦਿੱਲੀ ਜਾਵਾਂਗਾ ਤਾਂ ਉਨ੍ਹਾਂ ਨੂੰ ਵੀ ਖ਼ੁਸ਼ ਕਰਾਂਗਾ।

ਜਦੋਂ ਅਜੋਧਨ ਤੋਂ ਮੁੜ ਕੇ ਦਿੱਲੀ ਪਹੁੰਚਿਆ ਤਾਂ ਜਿਸ ਦੇ ਚੀਤਲ ਦੇਣੇ ਸਨ ਉਹ ਬਜ਼ਾਜ਼ (ਕਾਪੜੀਆ) ਸੀ । ਉਸ ਪਾਸੋਂ ਮੈਂ ਕਪੜਾ ਖ਼ਰੀਦਿਆ ਹੋਇਆ ਸੀ। ਇੱਕੋ ਵੇਲੇ 20 ਚੀਤਲ ਇਕੱਠੇ ਨਹੀਂ ਸਨ ਹੋ ਰਹੇ, ਜਿਹੜੇ ਮੈਂ ਉਸ ਨੂੰ ਦੇ ਦੇਂਦਾ। ਹੱਥ ਕੁੱਝ ਤੰਗ ਸੀ, ਕਦੇ ਪੰਜ ਚੀਤਲ ਹੱਥ ਆਉਂਦੇ ਤੇ ਕਦੀ ਦੱਸ ਹੱਥ ਆਉਂਦੇ। ਏਥੋਂ ਤਕ ਕਿ ਇਕ ਵਾਰੀ ਮੇਰੇ ਕੋਲ ਦੱਸ ਚੀਤਲ ਹੋ ਗਏ। ਮੈਂ ਉਸ ਬਜ਼ਾਜ਼ ਦੇ ਘਰ ਪਹੁੰਚ ਕੇ ਆਵਾਜ਼ ਦਿੱਤੀ।

ਉਹ ਘਰੋਂ ਬਾਹਰ ਨਿਕਲਿਆ ਤਾਂ ਮੈਂ ਉਸ ਨੂੰ ਕਿਹਾ ਕਿ ਤੁਹਾਡੇ 20 ਚੀਤਲ ਮੇਰੇ ਸਿਰ ਹਨ । ਮੇਰੇ ਵਿਚ ਇੱਕੋ ਵਾਰੀ ਸਾਰੇ ਪੈਸੇ ਮੋੜਨ ਦੀ ਸਮਰੱਥਾ ਨਹੀਂ ਹੈ, ਸੋ ਇਹ 10 ਚੀਤਲ ਲਿਆਇਆ ਹਾਂ । ਇਹ ਲੈ ਲਓ, ਬਾਕੀ ਦੇ ਵੀ, ਅੱਲਾਹ ਦੀ ਰਜ਼ਾ ਵਿਚ, ਛੇਤੀ ਹੀ ਮੋੜ ਦਿਆਂਗਾ...

# IV – ਇੱਕੀਵੀਂ ਬੈਠਕ
## ਐਤਵਾਰ, 15 ਸ਼ੱਵਾਲ, 715 ਹਿ.
## (12 ਜਨਵਰੀ, 1316 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

ਗੱਲ ਤੁਰ ਪਈ ਲੋਕਾਂ ਵੱਲੋਂ ਸ਼ੈਖ਼ਾਂ ਵੱਲ ਰੁਚਿਤ ਹੋਣ ਦੀ ।

ਜਿਨ੍ਹਾਂ ਦਿਨਾਂ ਵਿਚ ਕੇਲੀ ਦੀ ਜੰਗ ਹੋਈ ਸੀ ਉਨ੍ਹਾਂ ਦਿਨਾਂ ਵਿਚ ਮੈਂ ਕੁੱਝ ਦਿਨਾਂ ਲਈ ਸ਼ਹਿਰ ਵਿਚ ਸਾਂ । ਸ਼ੁੱਕਰਵਾਰ ਵਾਲੇ ਦਿਨ ਵੱਡੀ ਮਸੀਤ ਵੱਲ ਜਾਂਦਾ ਤਾਂ ਰਾਹ ਵਿਚ ਲੋਕ ਰੋਕ ਲਿਆ ਕਰਦੇ ਸਨ ।

ਇਕ ਦਿਨ ਮੈਂ ਮਸੀਤੋਂ ਨਿਕਲ ਕੇ ਕੂਚੇ ਵਿੱਚੋਂ ਲੰਘ ਰਿਹਾ ਸਾਂ ਕਿ ਮੇਰੇ ਪਿੱਛੋਂ ਇਕ ਬੰਦੇ ਨੇ ਆ ਕੇ ਮੈਨੂੰ ਕਿਹਾ, ''ਛਿੱਥੇ ਪੈ ਜਾਂਦੇ ਹੋਵੋਗੇ?''

ਮੈਂ ਕਿਹਾ, ''ਹਾਂ''।

ਉਹ ਬੰਦਾ ਫੇਰ ਬੋਲਿਆ, ''ਜਦੋਂ ਇਸਲਾਮ ਦੇ ਸ਼ੈਖ਼ ਹਜ਼ਰਤ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਿੱਲੀ ਵਿਚ ਹੁੰਦੇ ਸਨ ਤਾਂ ਮੇਰਾ ਸਹੁਰਾ ਉਨ੍ਹਾਂ ਦਾ ਮੁਰੀਦ ਹੁੰਦਾ ਸੀ। ਜਦੋਂ ਸ਼ੈਖ਼ ਸਾਹਿਬ ਨੇ ਸ਼ੁੱਕਰਵਾਰ ਦੀ ਨਮਾਜ਼ ਲਈ ਜਾਣਾ ਹੁੰਦਾ ਸੀ ਤਾਂ ਸਮੇਂ ਤੋਂ ਪਹਿਲਾਂ ਤੁਰ ਪਿਆ ਕਰਦੇ ਸਨ ਤਾਂ ਜੋ ਰਾਹ ਵਿਚ ਲੋਕਾਂ ਵੱਲੋਂ ਘੱਟ ਤੋਂ ਘੱਟ ਵਿਘਨ ਪਵੇ, ਪਰ ਲੋਕ ਅੱਗੇ ਵਾਂਗ ਹੀ ਸਾਹਮਣਿਓਂ ਆ ਆ ਕੇ ਉਨ੍ਹਾਂ ਦੇ ਹੱਥ ਚੁੰਮਦੇ। ਏਥੋਂ ਤਕ ਕਿ ਲੋਕ ਉਨ੍ਹਾਂ ਦੁਆਲੇ ਘੇਰਾ ਪਾ ਲੈਂਦੇ। ਜਦੋਂ ਇਕ ਘੇਰੇ ਵਿੱਚੋਂ ਨਿਕਲਦੇ ਤਾਂ ਕਈ ਹੋਰ ਲੋਕ ਆ ਘੇਰਦੇ ਤੇ ਇਸੇ ਤਰ੍ਹਾਂ ਚੱਲ–ਸੋ–ਚੱਲ ਰਹਿੰਦੀ। ਏਥੋਂ ਤਕ ਕਿ ਆਪ ਨੇ ਔਖੇ ਹੋਣਾ ਸ਼ੁਰੂ ਕਰ ਦਿੱਤਾ। ਇਸ ਉੱਤੇ ਮੇਰੇ ਸਹੁਰੇ ਨੇ ਕਿਹਾ, 'ਇਹ ਖ਼ੁਦਾ ਦੀ ਨਿਆਮਤ ਹੈ, ਤੰਗ ਕਿਉਂ ਪੈਂਦੇ ਹੋ?''

ਫੇਰ ਇਸੇ ਪ੍ਰਸੰਗ ਵਿਚ ਇਕ ਹੋਰ ਕਥਾ ਸੁਣਾਈ ਕਿ ਜਦੋਂ ਸੁਲਤਾਨ ਨਾਸਿਰੁੱਦ–ਦੀਨ ਨੇ ਉੱਚ ਤੇ ਮੁਲਤਾਨ ਵੱਲ ਕੂਚ ਕੀਤਾ ਤਾਂ ਅਜੋਧਨ ਵਿੱਚੋਂ ਲੰਘਿਆ। ਸਾਰੀ ਫ਼ੌਜ ਸ਼ੈਖ਼ ਸਾਹਿਬ ਦੀ ਜ਼ਿਆਰਤ ਲਈ ਤੁਰ ਪਈ।

ਭੀੜ–ਭੜੱਕੇ ਕਰਕੇ ਸ਼ੈਖ਼ ਸਾਹਿਬ ਕੁੱਝ ਪਰੇਸ਼ਾਨ ਹੋ ਗਏ ਤੇ ਕਿਸੇ ਹੋਰ ਥਾਂ ਜਾ ਟਿਕੇ[1]। ਸ਼ੈਖ਼ ਸਾਹਿਬ ਦੇ ਕੁੜਤੇ ਦੀ ਬਾਂਹ ਛਤ ਉੱਤੋਂ ਗਲੀ ਵੱਲ ਲਮਕਾ ਦਿੱਤੀ ਗਈ।

ਲੋਕ ਆਉਂਦੇ ਤੇ ਉਸ ਨੂੰ ਚੁੰਮ ਕੇ ਲੰਘ ਜਾਂਦੇ।

ਉਹ ਲੀਰੋ–ਲੀਰ ਹੋ ਗਈ। ਫੇਰ [ਸ਼ੈਖ਼] ਸਾਹਿਬ ਨੇ ਮਸੀਤ ਵਿਚ ਆ ਕੇ ਮੁਰੀਦਾਂ ਨੂੰ ਕਿਹਾ ਕਿ ਤੁਸੀਂ ਮੇਰੇ ਦੁਆਲੇ ਘੇਰਾ ਪਾ ਲਓ ਤਾਂ ਜੋ ਭੀੜ ਅੰਦਰ ਨਾ ਵੜੇ ਤੇ ਦੂਰੋਂ ਦੂਰੋਂ ਸਲਾਮ ਕਰ ਕੇ ਮੁੜਦੀ ਜਾਵੇ। ਮੁਰੀਦਾਂ ਨੇ ਇਵੇਂ ਹੀ ਕੀਤਾ।

ਏਨੇ ਨੂੰ ਇਕ ਬੁੱਢਾ ਫ਼ੱਰਾਸ਼ ਮੁਰੀਦਾਂ ਦੇ ਘੇਰੇ ਨੂੰ ਚੀਰ ਕੇ, ਸ਼ੈਖ਼ ਸਾਹਿਬ ਦੇ ਚਰਨਾਂ ਉੱਤੇ ਢਹਿ ਪਿਆ ਤੇ ਆਪ ਦੇ ਪਾਵਨ ਚਰਨ ਫੜ ਕੇ ਚੁੰਮਣ ਲਈ ਖਿੱਚੇ।

ਸ਼ੈਖ਼ ਸਾਹਿਬ ਨੂੰ ਕੁੱਝ ਔਖ ਹੋਈ ਤਾਂ ਫ਼ੱਰਾਸ਼ ਬੋਲਿਆ, ''ਸ਼ੈਖ਼ ਜੀ, ਤੁਸੀਂ ਛਿੱਥੇ ਪੈ ਰਹੇ ਜੇ? ਉਸ ਪਰਮੇਸ਼ਰ ਦੀ ਨਿਆਮਤ ਦਾ ਸ਼ੁਕਰੀਆ ਕਰੋ ।''

ਜਦੋਂ ਉਸ ਫ਼ੱਰਾਸ਼ ਦੇ ਮੂੰਹ ਤੋਂ ਇਹ ਗੱਲ ਨਿਕਲੀ ਤਾਂ ਸ਼ੈਖ਼ ਸਾਹਿਬ ਨੇ ਇਕ ਲਲਕਾਰਾ ਮਾਰਿਆ ਤੇ ਉਸ ਫ਼ੱਰਾਸ਼ ਨੂੰ ਬੜਾ ਨਿਵਾਜਿਆ ਤੇ ਬੜੀਆਂ ਮਾਫ਼ੀਆਂ ਮੰਗੀਆਂ ...

---

1. 'ਕਿਸੇ ਹੋਰ ਥਾਂ ਜਾ ਟਿਕੇ' ਵਾਲਾ ਭਾਗ ਹਸਨ ਸਾਨੀ ਨਿਜ਼ਾਮੀ ਦੀ ਛਾਪ ਵਿੱਚੋਂ ਲਿਆ ਗਿਆ ਹੈ ।

# IV – ਬਾਈਵੀਂ ਬੈਠਕ

## ਐਤਵਾਰ, 27 ਜ਼ਿਲਕ'ਅਦਹ, 715 ਹਿ.
## (22 ਫਰਵਰੀ, 1316 ਈ.)

ਚਰਨ ਪਰਸਣ ਦੀ ਵਡਿਆਈ ਪ੍ਰਾਪਤ ਹੋਈ ...

...ਫੇਰ ਫ਼ਰਮਾਇਆ ਅਜੋਧਨ ਵਿਚ ਇਕ ਆਮਿਲ (ਸਰਕਾਰੀ ਕਾਰਜਕਾਰੀ ਅਫ਼ਸਰ) ਸੀ।

ਉਸ ਵਸਤੀ ਦਾ ਮਾਲਿਕ ਸ਼ਾਇਦ ਇਸ ਆਮਿਲ ਨੂੰ ਤੰਗ ਕਰਦਾ ਸੀ।

ਆਮਿਲ ਨੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਜਾ ਕੇ ਆਪਣੇ ਹੱਕ ਵਿਚ ਸਿਫ਼ਾਰਸ਼ ਕਰਨ ਦੀ ਬੇਨਤੀ ਕੀਤੀ।

ਸ਼ੈਖ਼ ਸਾਹਿਬ ਨੇ ਕਿਸੇ ਨੂੰ ਮਾਲਿਕ ਵੱਲ ਭੇਜ ਕੇ ਉਸ ਤਕ ਆਮਿਲ ਦੀ ਗੱਲ ਪਹੁੰਚਾਈ।

ਮਾਲਿਕ ਨੇ ਆਪਣਾ ਚਾਲਾ ਨਾ ਛੱਡਿਆ । ਇਸ ਉੱਤੇ ਸ਼ੈਖ਼ ਸਾਹਿਬ ਨੇ ਉਸ ਆਮਿਲ ਨੂੰ ਕਿਹਾ, ''ਭਈ ਮੈਂ ਤਾਂ ਜੋ ਕਹਿਣਾ ਸੀ ਕਹਿ ਦਿੱਤਾ ਹੈ, ਪਰ ਉਸ ਨੇ ਕੰਨ ਨਹੀਂ ਧਰੇ । ਸ਼ਾਇਦ [ਠੀਕ] ਵਕਤ ਨਹੀਂ ਆਇਆ ਹੋਣਾ ਜਾਂ ਹੋ ਸਕਦਾ ਹੈ ਕਦੀ ਕਿਸੇ ਨੇ ਤੇਰੇ ਪਾਸ ਕੋਈ ਸਿਫ਼ਾਰਸ਼ ਕੀਤੀ ਹੋਵੇ ਤੇ ਤੂੰ ਸੁਣੀ ਨਾ ਹੋਵੇ।''

ਐਨ ਓਸ ਵੇਲੇ ਹੀ ਉਹ ਮਾਲਿਕ ਆ ਪਹੁੰਚਿਆ ਤੇ ਖਿਮਾ ਮੰਗੀ।

ਸ਼ੈਖ਼ ਸਾਹਿਬ ਨੇ ਉਸ ਨੂੰ ਮੁਆਫ਼ ਕਰ ਦਿੱਤਾ।

ਉਪਰੰਤ ਖਿਮਾ ਅਤੇ ਕੀਤੇ ਨੂੰ ਅਣਕੀਤਾ ਜਾਣਨ ਦੇ ਪਰਥਾਇ ਇਕ ਹੋਰ ਕਹਾਣੀ ਸੁਣਾਈ :

ਇਸਲਾਮ ਦੇ ਸ਼ੈਖ਼, ਹਜ਼ਰਤ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਇਕ ਮੁਹੱਮਦ ਨਾਂ ਦਾ ਦੋਹਤਰਾ ਸੀ।

ਉਸ ਨੂੰ 'ਮੱਮਨ', 'ਮੱਮਨ' ਕਹਿ ਕੇ ਬੁਲਾਉਂਦੇ ਸਨ।

ਉਹ ਪਿੰਡ ਵਿਚ ਹੀ ਰਹਿੰਦਾ ਸੀ।

ਸ਼ੈਖ਼ ਜੀ ਪਾਸ ਸ਼ਿਕਾਇਤ ਪਹੁੰਚੀ ਕਿ ਉਹ ਦਾਰੂ ਪੀਂਦਾ ਹੈ।

ਜਦੋਂ ਉਹ ਸ਼ੈਖ਼ ਸਾਹਿਬ ਦੇ ਸਨੁਮਖ ਹੋਇਆ ਤਾਂ ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਮੁਹੱਮਦ ਮੱਮਨ ! ਮੈਨੂੰ ਦੱਸਿਆ ਗਿਆ ਕਿ ਤੂੰ ਨਸ਼ਾ–ਪਾਣੀ ਕਰਦਾ ਹੈਂ?''

ਉਸ ਨੇ ਕਿਹਾ, ''ਜੀ ਨਹੀਂ, ਕਿਸੇ ਨੇ ਤੁਹਾਡੇ ਕੰਨ ਝੂਠੇ ਭਰੇ ਹਨ।''

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਠੀਕ ਹੈ, ਜਿਵੇਂ ਤੂੰ ਕਹਿੰਦਾ ਹੈਂ ਉਹੀ ਸੱਚ ਹੋਵੇਗਾ, ਲੋਕ ਝੂਠ ਬੋਲਦੇ ਹੋਣਗੇ'' ਤੇ ਉਸ ਦੇ ਉਜ਼ਰ ਨੂੰ ਮੰਨ ਕੇ ਖ਼ੁਸ਼ੀ–ਖ਼ੁਸ਼ੀ ਗੱਲ–ਬਾਤ ਕਰਦੇ ਰਹੇ...

ਗੱਲ ਇਸਲਾਮ ਦੇ ਸੈਖ਼ ਹਜ਼ਰਤ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਚੱਲ ਪਈ।

ਆਪ ਨੇ ਫ਼ਰਮਾਇਆ ਕਿ ਮੈਂ ਖ਼ਬਰੇ ਦਸਾਂ ਸਾਲਾਂ ਦਾ ਸਾਂ ਕਿ ਬਾਰਾਂ ਦਾ—ਸ਼ਬਦ–ਕੋਸ਼ ਦਾ ਪਾਠ ਕਰਦਾ ਹੁੰਦਾ ਸਾਂ।

ਇਕ ਅਬੂ ਬਕ੍ਰ ਨਾਂ ਦਾ ਖਰਾਦੀਆ ਸੀ ; ਉਸ ਨੂੰ ਅਬੂ ਬਕ੍ਰ ਕੱਵਾਲ ਵੀ ਕਹਿੰਦੇ ਸਨ।

ਫਿਰਦਾ ਫਿਰਾਉਂਦਾ ਉਹ ਮੇਰੇ ਉਸਤਾਦ ਕੋਲ ਆ ਪਹੁੰਚਿਆ । ਸ਼ਾਇਦ ਮੁਲਤਾਨ ਵੱਲੋਂ ਆਇਆ ਹੋਵੇਗਾ । ਉਸ ਨੇ ਦੱਸਿਆ, ''ਮੈਂ ਸ਼ੈਖ਼ ਬਹਾਉਦ–ਦੀਨ ਜ਼ਕਰੀਆ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀ ਹਜ਼ੂਰੀ ਵਿਚ ਕੀਰਤਨ ਕੀਤਾ ਸੀ ਤੇ ਇਹ ਸ਼ਿ'ਅਰ ਗਾਏ ਸਨ :

''ਕੁੱਲ ਸੁਬ੍ਹਿਊਂ ਵ ਕੁੱਲ ਇਸ਼ਰਾਕੀ

ਬਿਹੁਬਿਕ ਐਨੀ ਤਦ ਮਓ ਮੁਸ਼ਤਾਕੀ

ਕਦ੍ ਲਸ੍ਅਤ੍ ਹੱਯਤੁਲ੍–ਹਵਾ ਕਬਿਦੀ

ਫ਼ਲਾ ਤਬੀਬ ਲਹਾ ਵਲਾ ਰਾਕੀ''

(ਨਿਤ, ਤੜਕਸਾਰ, ਸੂਰਜ ਦੀ ਟਿੱਕੀ ਨਿਕਲਣ ਨਾਲ ਹੀ ਮੇਰੀਆਂ ਅੱਖਾਂ ਤੇਰੇ ਬਿਰਹੋਂ ਵਿਚ ਹੰਝੂ ਕੇਰਦੀਆਂ ਹਨ।

ਮੇਰੇ ਹਿਰਦੇ ਨੂੰ ਤੇਰੇ ਪ੍ਰੇਮ ਦੇ ਨਾਗ ਨੇ ਸੁੰਘ ਲਿਆ ਹੈ,

ਇਸ ਦਾ ਨਾ ਕੋਈ ਦਾਰੂ ਹੈ ਨਾ ਕੋਈ ਮਾਂਦਰੀ)

ਦੋ ਤੁੱਕਾਂ ਹੋਰ ਸਨ ਜੋ ਚੇਤੇ ਨਹੀਂ ਰਹੀਆਂ।[1]

ਇਸ ਤੋਂ ਪਿੱਛੋਂ ਸ਼ੈਖ਼ ਬਹਾਉਦ–ਦੀਨ ਜ਼ਕਰੀਆ ਦੇ ਗੁਣ ਗਾਉਣੇ ਸ਼ੁਰੂ ਕਰ ਦਿੱਤੇ ਕਿ ਓਥੇ ਸਿਮਰਨ ਫ਼ਲਾਣੀ ਤਰ੍ਹਾਂ ਹੁੰਦਾ ਹੈ ਤੇ ਪੂਜਾ ਫ਼ਲਾਣੀ ਤਰ੍ਹਾਂ ਅਤੇ ਉਨ੍ਹਾਂ ਦੀਆਂ ਦਾਸੀਆਂ ਆਟਾ ਪੀਂਹਦੀਆਂ ਵੀ ਸਿਮਰਨ ਕਰਦੀਆਂ ਰਹਿੰਦੀਆਂ ਹਨ।

ਇਸ ਤਰ੍ਹਾਂ ਦੀਆਂ ਬੜੀਆਂ ਗੱਲਾਂ ਦੱਸੀਆਂ ਪਰ ਮੈਨੂੰ ਕਿਸੇ ਇੱਕ ਗੱਲ ਨੇ ਵੀ ਨਾ ਪੋਹਿਆ।

ਉਸ ਨੇ ਅੱਗੋਂ ਦੱਸਿਆ ਕਿ ਮੈਂ ਓਥੋਂ ਚੱਲ ਕੇ ਅਜੋਧਨ ਜਾ ਵੜਿਆ ਜਿੱਥੇ ਇਕ ਬਾਦਸ਼ਾਹ ਵੇਖਿਆ ਐਸ ਐਸ ਤਰ੍ਹਾਂ ਦਾ।

ਗੱਲ ਕੀ ਜਦੋਂ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸਿਫ਼ਤ–ਸਲਾਹ ਸੁਣੀ ਤਾਂ ਮੇਰਾ ਮਨ ਉਨ੍ਹਾਂ ਦੇ ਸੱਚੇ ਪਿਆਰ ਤੇ ਸ਼ਰਧਾ ਨੇ ਮੱਲ ਲਿਆ।

---

1. ਮੌਲਾਨਾ ਆਜ਼ਾਦ ਲਾਇਬ੍ਰੇਰੀ, ਅਲੀਗੜ੍ਹ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ (ਉ. ਪ੍ਰ.) ਦੇ ਸੁਬਹਾਨ–ਅੱਲਾਹ ਸੰਗ੍ਰਹਿ ਦੇ ਖਰੜਾ ਨੰਬਰ 297.71/5 ਵਿਚ ਇਸ ਥਾਂ ਉੱਤੇ ਇਕ ਟਿੱਪਣੀ ਦੇ ਕੇ ਦੋ ਮਿਸਰੇ ਹੋਰ ਦਰਜ ਕੀਤੇ ਹੋਏ ਹਨ। ਸਾਨੀ ਨਿਜ਼ਾਮੀ ਹੋਰਾਂ ਦੀ ਹੱਥ ਲਿਖਤ ਵਿਚ ਵੀ ਇਉਂ ਦਰਜ ਹੈ : ''ਸ਼ੈਖ਼ ਸਾਹਿਬ ਨੇ ਇਹ ਤੁੱਕਾਂ ਇਉਂ ਉਚਾਰ ਦਿੱਤੀਆਂ : ਇੱਲਲ ਹਬੀਬੁੱਜ਼ੀ ਸ਼ਗ਼ੁਫ਼ਤ ਦੇਹੀ, ਫ਼ਾਇੰਦਹ ਰੁਕੀਯਤੀ ਵ ਫਿਰਿਯਾਕੀ (ਉਸ ਪਿਆਰੇ ਤੋਂ ਬਿਨਾਂ ਜਿਸ ਦਾ ਮੈਂ ਆਸ਼ਿਕ ਹਾਂ ਕਿਉਂਕਿ ਉਸ ਕੋਲ ਮੰਤਰ ਵੀ ਹੈ ਤੇ ਜਾਨ–ਬਚਾਊ ਦਵਾਈ ਵੀ)।

ਏਥੋਂ ਤਕ ਕਿ ਹਰ ਨਮਾਜ਼ ਤੋਂ ਪਿੱਛੋਂ ਮੈਂ ਦਸ ਵਾਰ ''ਸ਼ੈਖ਼ ਫ਼ਰੀਦੁਦ-ਦੀਨ'' ਤੇ ਦਸ ਵਾਰ ''ਮੌਲਾਨਾ ਫ਼ਰੀਦੁਦ-ਦੀਨ'' ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ। ਮੇਰਾ ਪਿਆਰ ਏਨਾ ਵਧ ਗਿਆ ਕਿ ਮੇਰੇ ਸਾਰੇ ਯਾਰਾਂ ਨੂੰ ਵੀ ਇਸ ਦੀ ਸੂਹ ਮਿਲ ਗਈ। ਹਾਲਤ ਇਹ ਹੋ ਗਈ ਕਿ ਜੇ ਉਨ੍ਹਾਂ ਨੇ ਮੇਰੇ ਪਾਸੋਂ ਕਿਸੇ ਗੱਲ ਦੀ ਸਹੁੰ ਖਵਾਣੀ ਹੁੰਦੀ ਤਾਂ ਕਹਿੰਦੇ, ''ਖਾ ਸਹੁੰ, ਸ਼ੈਖ਼ ਫ਼ਰੀਦੁਦ-ਦੀਨ ਦੀ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ।''

ਮੁੱਕਦੀ ਗੱਲ ਇਹ ਕਿ ਮੈਨੂੰ ਕੁੱਝ ਚਿਰ ਪਿੱਛੋਂ ਦਿੱਲੀ ਜਾਣਾ ਪੈ ਗਿਆ। ਇਕ ਨਜ਼ਦੀਕੀ ਬਜ਼ੁਰਗ ਜਿਸ ਦਾ ਨਾਂ 'ਇਵਜ਼' ਸੀ, ਮੇਰੇ ਨਾਲ ਸੀ।

ਰਾਹ ਵਿਚ ਜਿੱਥੇ ਕਿਤੇ ਸ਼ੇਰ ਜਾਂ ਚੋਰ ਦਾ ਡਰ ਹੁੰਦਾ, ਉਹ ਕਹਿੰਦਾ, ''ਪੀਰ ਜੀ! ਬਹੁੜੋ!'' ਜਾਂ, ''ਪੀਰ ਜੀ! ਸ਼ਰਨ ਆਇਆਂ [ਦੀ ਪੈਜ ਰੱਖੋ]।''

ਮੈਂ ਉਸ ਤੋਂ ਪੁੱਛਿਆ, ''ਤੁਹਾਡਾ ਪੀਰ ਕੌਣ ਹੈ?''

ਉਸ ਨੇ ਕਿਹਾ, ''ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਸ ਨਾਲ ਮੇਰੀ ਸਿੱਕ ਤੇ ਖਿੱਚ ਵਿਚ ਇਕ ਨਵੀਂ ਪਕਿਆਈ ਆ ਗਈ।

ਰਾਹ ਵਿਚ ਇਕ ਜਣਾ ਹੋਰ ਆ ਰਲਿਆ, ਉਸ ਦਾ ਨਾਂ ਸੀ ਮੌਲਾਨਾ ਹੁਸੈਨ ਖ਼ੰਦਾਂ। ਭਲਾ ਲੋਕ ਸੀ। ਜਦੋਂ ਦਿੱਲੀ ਪਹੁੰਚੇ, ਸਬਬ ਨਾਲ, ਸ਼ੈਖ਼ ਨਜੀਬੁਦ-ਦੀਨ ਮੁਤਵੱਕਿਲ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੇ ਘਰ ਦੇ ਗਵਾਂਢ ਸਾਡਾ ਉਤਾਰਾ ਹੋਇਆ।

ਇਹ ਸਾਰੀ ਗੱਲ ਸੁਣਾਉਣ ਦਾ ਤਾਤਪਰਜ ਇਹ ਸੀ ਕਿ ਅੱਲਾਹ ਜਦੋਂ ਨਿਆਮਤ ਬਖ਼ਸ਼ਦਾ ਹੈ, ਤਾਂ ਅੰਗਲੀਆਂ-ਸੰਗਲੀਆਂ ਆਪੇ ਜੁੜ ਜਾਂਦੀਆਂ ਹਨ...

ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਗੱਲ ਚੱਲ ਪਈ ਤੇ ਕੱਵਾਲੀ ਵਿਚ ਉਨ੍ਹਾਂ ਦੀ ਲਿਵ ਦੇ ਜੁੜਨ ਦੀ।

ਫ਼ਰਮਾਇਆ ਕਿ ਇਕ ਦਿਨ ਆਪ ਕੱਵਾਲੀ ਸੁਣਨਾ ਚਾਹੁੰਦੇ ਸਨ । ਕੱਵਾਲ ਹਾਜ਼ਰ ਨਹੀਂ ਸੀ।

ਆਪ ਨੇ ਬਦ੍ਰਦ–ਦੀਨ ਇਸਹਾਕ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੂੰ ਫ਼ਰਮਾਇਆ ਕਿ ਕਾਜ਼ੀ ਹਮੀਦੁਦ–ਦੀਨ ਨਾਗੌਰੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਵੱਲੋਂ ਆਈ ਚਿੱਠੀ ਲੈ ਆਓ।

ਬਦ੍ਰਦ–ਦੀਨ ਇਸਹਾਕ ਗਿਆ ਤੇ ਚਿੱਠੀ–ਪੱਤਰ ਵਾਲੇ ਝੋਲੇ ਨੂੰ ਸਾਹਮਣੇ ਰੱਖ ਕੇ ਉਸ ਵਿਚ ਹੱਥ ਪਾਇਆ।

ਹੱਥ ਪੈਂਦੇ ਸਾਰ ਉਹੀ ਚਿੱਠੀ ਨਿਕਲ ਆਈ। ਉਸ ਨੇ ਉਹ ਸ਼ੈਖ਼ ਸਾਹਿਬ ਦੀ ਸੇਵਾ ਵਿਚ ਜਾ ਪੇਸ਼ ਕੀਤੀ।

ਆਪ ਨੇ ਫ਼ਰਮਾਇਆ ''ਖੜੇ ਹੋ ਕੇ ਪੜ੍ਹੋ।''

ਬਦ੍ਰਦ–ਦੀਨ ਨੇ ਖੜੇ ਹੋ ਕੇ ਚਿੱਠੀ ਪੜ੍ਹਨੀ ਸ਼ੁਰੂ ਕਰ ਦਿੱਤੀ । ਚਿੱਠੀ ਵਿਚ ਲਿਖਿਆ ਹੋਇਆ ਸੀ :

''ਇਹ ਨਿਤਾਣਾ ਨਿਰਬਲ, ਤੁੱਛ ਫ਼ਕੀਰ ਮੁਹੱਮਦ ਅਤਾ, ਜੋ ਦਰਵੇਸ਼ਾਂ ਦਾ ਦਾਸ ਹੈ ਤੇ ਸਿਰ–ਅੱਖਾਂ ਨਾਲ ਉਨ੍ਹਾਂ ਦੇ ਚਰਨਾਂ ਦੀ ਧੂੜ ਹੈ...।''

ਸ਼ੈਖ਼ ਸਾਹਿਬ ਨੇ ਅਜੇ ਏਨਾ ਹੀ ਸੁਣਿਆ ਸੀ ਕਿ ਉਨ੍ਹਾਂ ਉੱਤੇ ਇਕ ਵਿਸਮਾਦ ਤੇ ਮਸਤੀ ਦੀ ਹਾਲਤ ਛਾ ਗਈ। ਉਪਰੰਤ ਚੇਤੇ ਕੀਤਾ ਕਿ ਇਹ ਰੁਬਾਈ ਵੀ ਉਸੇ ਚਿੱਠੀ ਵਿਚ ਸੀ :

ਆਂ ਅਕ੍ਲ ਕੁਜਾ ਕਿ ਦਰ ਕਮਾਲਿ ਤੂ ਰਸਦ?

ਵਾਂ ਰੂਹ ਕੁਜਾ ਕਿ ਦਰ ਜਲਾਲਿ ਤੂ ਰਸਦ?

ਗੀਰਮ ਕਿ ਤੂ ਪਰਦਹ ਬਰ ਗ੍ਰਿਫ਼ਤੀ ਜ਼ਿ ਜਮਾਲ

ਆਂ ਦੀਦਹ ਕੁਜਾ ਕਿ ਦਰ ਜਮਾਲਿ ਤੂ ਰਸਦ?

(ਕਿਤੇ ਹੈ ਕੋਈ ਅਕਲ ਜੋ ਤੇਰੀ ਬੁਲੰਦੀ ਦੀ ਥਾਹ ਲਾ ਸਕੇ?

ਤੇ ਕੋਈ ਹੈ ਤੇਰੇ ਓਜ–ਤੇਜ ਤਕ ਪਹੁੰਚਣ ਵਾਲੀ ਹਸਤੀ?

ਮੰਨਿਆ ਕਿ ਤੂੰ ਆਪਣੇ ਹੁਸਨ ਤੋਂ ਪਰਦਾ ਹਟਾ ਲਿਐ,

ਪਰ ਕਿੱਥੇ ਹੈ ਉਹ ਅੱਖ ਜੋ ਤੇਰੇ ਹੁਸਨ ਦੀ ਝਾਲ ਝੱਲ ਸਕੇ?)

ਫੇਰ ਇਸ ਚਿੱਠੀ ਦੇ ਪ੍ਰਸੰਗ ਵਿਚ ਹੀ ਫ਼ਰਮਾਇਆ ਕਿ ਇਕ ਵਾਰੀ ਸ਼ੈਖ਼ ਬਦ੍ਰਦ–ਦੀਨ ਗ਼ਜ਼ਨਵੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੇ ਵੀ ਸ਼ੈਖ਼ ਸਾਹਿਬ ਦੀ ਸੇਵਾ ਵਿਚ ਇਕ ਚਿੱਠੀ ਲਿਖੀ ਸੀ, ਜਿਸ ਵਿਚ ਕੁੱਝ ਛੰਦ ਵੀ ਸਨ। ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਤਿੰਨ ਚਾਰ ਬੈਤ ਸੁਣਾਏ ਵੀ ਪਰ ਦਾਸ ਨੂੰ ਕੇਵਲ ਇਹ ਦੋ ਬੈਤ ਚੇਤੇ ਰਹਿ ਗਏ ਹਨ :

ਫ਼ਰੀਦਿ–ਦੀਨੋ–ਮਿੱਲਤ, ਯਾਰਿ ਮਿਹਤਰ

ਕਿ ਬਾਦਸ਼ ਦਰ ਕਰਾਮਤ ਜ਼ਿੰਦਗਾਨੀ

ਦਰੇਗ਼ਾ! ਖ਼ਾਤਿਰਮ ਗਰ ਜਮ'ਅ ਬੂਦੇ

ਬਮਦਹਸ਼ ਕਰਦਮੇ ਗੌਹਰ[1]–ਫ਼ਿਸ਼ਾਨੀ।

(ਦੀਨ ਤੇ ਕੌਮ ਦਾ ਫ਼ਰੀਦ, ਯਾਰ ਵੱਡਾ,

ਰੱਬ ਕਰੇ ਉਸ ਦੀ ਜ਼ਿੰਦਗੀ ਵਡਿਆਈਆਂ ਨਾਲ ਭਰਪੂਰ ਹੋਵੇ।

ਅਫ਼ਸੋਸ! ਜੇ ਕਿਤੇ ਮੇਰਾ ਚਿਤ ਟਿਕਾਣੇ ਹੁੰਦਾ

ਤਾਂ ਮੈਂ ਉਸ ਦੀ ਉਸਤਤ ਵਿਚ [ਕਲਾਮ ਦੇ] ਮੋਤੀਆਂ ਦੀ ਛਹਿਬਰ ਲਾ ਦੇਂਦਾ) ...

---

1. ਹਸਨ ਸਾਨੀ ਨਿਜ਼ਾਮੀ ਅਨੁਸਾਰ 'ਗੌਹਰ' ਦੀ ਥਾਂ 'ਸ਼ੱਕਰ' ਹੈ ।

# IV – ਛੱਬੀਵੀਂ ਬੈਠਕ

## ਸ਼ਨੀਵਾਰ, 20 ਰਬੀ'ਉਲ–ਅੱਵਲ, 716 ਹਿ.

## (12 ਜੂਨ, 1316 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ...

... ਇਸ ਪਰਥਾਇ ਇਹ ਕਥਾ ਸੁਣਾਈ ਕਿ ਇਕ ਦਿਨ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ (ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖ, ਪਹੁ–ਫੁਟਾਲੇ ਦੀ ਨਮਾਜ਼ ਪੜ੍ਹਨ ਪਿੱਛੋਂ ਧਰਤੀ ਉੱਤੇ ਮੱਥਾ ਟੇਕੀ, ਸਿਮਰਨ ਵਿਚ ਲੱਗੇ ਹੋਏ ਸਨ । ਆਪ ਇਸ ਤਰ੍ਹਾਂ ਕਈ ਵਾਰ ਕਰਦੇ ਹੁੰਦੇ ਸਨ। ਗੱਲ ਕੀ ਆਪ ਇਸ ਮੁਦਰਾ ਵਿਚ ਧਰਤੀ ਉੱਤੇ ਸਿਰ ਰੱਖ ਕੇ ਜਾਪ ਕਰ ਰਹੇ ਸਨ।

ਸ਼ਾਇਦ ਸਿਆਲ ਦੀ ਹਵਾ ਚੱਲ ਰਹੀ ਸੀ। ਇਕ ਖੱਲ ਲਿਆ ਕੇ ਆਪ ਦੀ ਬਰਕਤ–ਭਰੀ ਦੇਹ ਉੱਤੇ ਪਾ ਦਿੱਤੀ ਗਈ।

ਮੇਰੇ ਸਿਵਾ ਓਥੇ ਹੋਰ ਕੋਈ ਸੇਵਾਦਾਰ ਹਾਜ਼ਰ ਨਹੀਂ ਸੀ।

ਏਨੇ ਨੂੰ ਇਕ ਬੰਦਾ ਆ ਵੜਿਆ ਤੇ ਉਸ ਨੇ ਏਨੀ ਉੱਚੀ–ਸਾਰੀ ਸਲਾਮ ਬੁਲਾਈ ਕਿ ਸ਼ੈਖ਼ ਸਾਹਿਬ ਦੀ ਲਿਵ ਟੁੱਟ ਗਈ।

ਸ਼ੈਖ਼ ਸਾਹਿਬ ਦਾ ਮੱਥਾ ਉਸੇ ਤਰ੍ਹਾਂ ਟਿਕਿਆ ਹੋਇਆ ਸੀ ਤੇ ਖੱਲ ਵੀ ਉਸੇ ਤਰ੍ਹਾਂ ਉਨ੍ਹਾਂ ਦੇ ਉੱਤੇ ਪਈ ਹੋਈ ਸੀ।

ਆਪ ਨੇ ਪੁੱਛਿਆ, ''ਏਥੇ ਕੋਈ ਹੈ?''

ਖ਼੍ਵਾਜਾ ਸਾਹਿਬ [ਔਲੀਆ ਜੀ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਆਵਾਜ਼ ਦਿੱਤੀ ਤੇ ਕਿਹਾ ''ਜੀ, ਮੈਂ ਹਾਜ਼ਰ ਹਾਂ।''

ਫ਼ਰਮਾਉਣ ਲੱਗੇ, ''ਇਹ ਨਵਾਂ ਆਇਆ ਬੰਦਾ ਤੁਰਕ ਹੈ ਵਿਚਕਾਰਲੇ ਕੱਦ ਦਾ ਤੇ ਇਸ ਦਾ ਰੰਗ ਪੀਲਾ ਜ਼ਰਦ ਹੈ?''

ਮੈਂ ਉਸ ਵੱਲ ਵੇਖਿਆ। ਬਿਲਕੁਲ ਵੈਸਾ ਹੀ ਸੀ।

ਮੈਂ ਉੱਤਰ ਦਿੱਤਾ, ''ਜੀ, ਜਨਾਬ! ਇਹੋ ਜਿਹਾ ਹੀ ਹੈ।''

ਫੇਰ ਬੋਲੇ, ''ਇਸ ਦੇ ਲੱਕ ਦੁਆਲੇ ਜ਼ੰਜੀਰ ਪਈ ਹੋਈ ਹੈ?''

ਮੈਂ ਉਸ ਵੱਲ ਵੇਖਿਆ । ਜ਼ੰਜੀਰ ਵੀ ਪਈ ਹੋਈ ਸੀ, ਸੋ ਮੈਂ ਕਹਿ ਦਿੱਤਾ, ''ਜੀ ਹਜ਼ੂਰ।''

ਸ਼ੈਖ਼ ਸਾਹਿਬ ਨੇ ਫੇਰ ਪੁੱਛਿਆ, ''ਕੰਨਾਂ ਵਿਚ ਵੀ ਕੁੱਝ ਪਾਇਆ ਹੋਇਆ ਹੈ?''

ਮੈਂ ਉਸ ਵੱਲ ਵੇਖਿਆ ਤਾਂ ਕੰਨ ਵਿੰਨ੍ਹੇ ਹੋਏ ਸਨ,

ਮੈ ਕਿਹਾ, ''ਜੀ, ਕੰਨਾਂ ਵਿਚ ਵੱਡੇ ਵੱਡੇ ਵਾਲੇ ਹਨ।''

ਤੇ ਜਦ ਵੀ ਮੈਂ ਉਸ ਨੂੰ ਵੇਖ ਕੇ ਜਵਾਬ ਦਿੰਦਾ, ਉਸ [ਬੰਦੇ] ਦਾ ਰੰਗ ਉੱਡਦਾ ਜਾਂਦਾ ਸੀ ਤੇ ਐਤਕੀ ਜਦੋਂ ਮੈ ਕਿਹਾ ਕਿ ਉਸ ਦੇ ਕੰਨਾਂ ਵਿਚ ਵਾਲੇ ਹਨ ਤਾਂ ਸ਼ੈਖ਼ ਸਾਹਿਬ ਨੇ ਆਵਾਜ਼ ਦਿੱਤੀ, ''ਇਸ ਨੂੰ ਕਹੋ, ਖ਼ੁਆਰੀ ਤੋਂ ਬਚਣਾ ਸੂ ਤਾਂ ਪੱਤਰਾ ਵਾਚ ਜਾਏ।''

ਇਸ ਵਾਰੀ ਜਦੋਂ ਮੈਂ ਉਸ ਵੱਲ ਵੇਖਿਆ ਤਾਂ ਉਹ ਆਪਣੇ ਆਪ ਖਿਸਕ ਚੁੱਕਾ ਸੀ।

# IV – ਅਠਾਈਵੀਂ ਬੈਠਕ

## ਐਤਵਾਰ, 20 ਰਬੀ'ਉਲ–ਅੱਵਲ, 716 ਹਿ.
## (12 ਜੁਲਾਈ, 1316 ਈ.)

ਚਰਨ ਪਰਸਾਣ ਦਾ ਸੁਭਾਗ ਪ੍ਰਾਪਤ ਹੋਇਆ ...

ਦਾਸ ਨੇ ਬੇਨਤੀ ਕੀਤੀ ਕਿ ਮੈਂ ਹੈਰਾਨ ਹੁੰਦਾ ਹਾਂ ਉਨ੍ਹਾਂ ਲੋਕਾਂ ਉੱਤੇ ਜੋ ਆਪਣੇ ਪੀਰ ਨਾਲ ਸੰਬੰਧ ਜੋੜਨ ਪਿੱਛੋਂ ਵੀ ਏਧਰ–ਓਧਰ ਭਟਕਦੇ ਫਿਰਦੇ ਹਨ। ਜਿਸ ਵੇਲੇ ਮੈਂ ਇਹ ਬੇਨਤੀ ਕੀਤੀ ਸੀ, ਓਦੋਂ ਮੇਰਾ ਗੁਰਭਾਈ ਮਲੀਹ ਵੀ ਓਥੇ ਹਾਜ਼ਰ ਸੀ। ਦਾਸ ਨੇ ਬੇਨਤੀ ਕੀਤੀ ਕਿ ਇਸ ਨਾਚੀਜ ਨੇ ਆਪਣੇ ਇਸ ਯਾਰ ਮਲੀਹ ਪਾਸੋਂ ਇਕ ਗੱਲ ਸੁਣੀ ਸੀ ਜੋ ਮੇਰੇ ਦਿਲ ਵਿਚ ਖੁੱਭ ਗਈ ਸੀ। ਉਹ ਇਹ ਸੀ ਕਿ ਹੱਜ ਕਰਨ ਉਹ ਜਾਵੇ ਜਿਸ ਦਾ ਪੀਰ ਕੋਈ ਨਹੀਂ ਹੁੰਦਾ। ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਜਦੋਂ ਇਹ ਗੱਲ ਸੁਣੀ ਤਾਂ ਆਪ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਤੇ ਆਪਣੀ ਮੁਬਾਰਕ ਰਸਨਾ ਤੋਂ ਇਹ ਤੁੱਕ ਉਚਾਰੀ :

ਆਂ ਰਹ ਬ ਸੂਇ ਕ'ਅਬਾ ਬਰਦ ਵ ਈਂ ਬ ਸੂਇ ਦੋਸਤ

(ਇਹ ਰਸਤਾ ਲੈ ਜਾਵੇਗਾ ਕ'ਅਬੇ ਵੱਲ ਤੇ ਇਹ ਦੋਸਤ ਵੱਲ)

...ਉਪਰੰਤ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਦੇਹੰਤ ਦੇ ਪਿੱਛੋਂ ਮੇਰੇ ਅੰਦਰ ਹੱਜ ਦੀ ਬੜੀ ਬਲਵਾਨ ਇੱਛਾ ਪੈਦਾ ਹੋਈ।

ਮੈਂ ਸੋਚਿਆ [ਪਹਿਲਾਂ] ਇਕ ਵਾਰੀ ਅਜੋਧਨ ਜਾ ਕੇ ਸ਼ੈਖ਼ ਸਾਹਿਬ ਦੀ ਜ਼ਿਆਰਤ ਕਰ ਆਵਾਂ।

ਸੋ ਜਦੋਂ ਇਸਲਾਮ ਦੇ ਸ਼ੈਖ਼ ਦੀ ਜ਼ਿਆਰਤ ਲਈ ਪਹੁੰਚਿਆ ਤਾਂ ਮੇਰੀ ਕੇਵਲ ਇਹ ਇੱਛਾ ਹੀ ਪੂਰੀ ਨਾ ਹੋ ਗਈ, ਇਸ ਤੋਂ ਇਲਾਵਾ ਹੋਰ ਪ੍ਰਾਪਤੀ ਵੀ ਹੋਈ।

ਇਕ ਵਾਰੀ ਫੇਰ ਵੀ ਇਹੀ ਇੱਛਾ ਜਾਗੀ; ਮੈਂ ਫੇਰ ਸ਼ੈਖ਼ ਸਾਹਿਬ ਦੀ ਜ਼ਿਆਰਤ ਲਈ ਚਲਾ ਗਿਆ।

ਇਹ ਇੱਛਾ [ਅੱਗੇ ਵਾਂਗ ਹੀ] ਪੂਰੀ ਹੋ ਗਈ।

# IV – ਉਨੱਤੀਵੀਂ ਬੈਠਕ

## ਸ਼ਨੀਵਾਰ, 11 ਜਮਾਦਿਲ–ਅੱਵਲ, 716 ਹਿ.
## (1 ਅਗਸਤ, 1316 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

...ਗੱਲ ਮੁਰੀਦਾਂ ਦੇ ਉਸ ਵਿਹਾਰ ਦੀ ਚੱਲ ਪਈ ਕਿ ਜਦੋਂ ਉਹ ਆਪਣੇ ਪੀਰ ਤੋਂ ਵਿਦਾ ਹੁੰਦੇ ਹਨ ਤਾਂ ਦੂਜੀ ਵਾਰੀ ਜਿੰਨੀ ਦੇਰ ਉਹ ਆਪਣੀ ਕਿਸੇ ਮੁਹਿੰਮ ਜਾਂ ਸਫ਼ਰ ਤੋਂ ਮੁੜ ਨਹੀਂ ਆਉਂਦੇ, ਉਸ ਦੇ ਪਾਸ ਨਹੀਂ ਜਾਂਦੇ।

ਇਸ ਪਰਥਾਇ ਇਹ ਕਥਾ ਸੁਣਾਈ, ਕਿ ਇਕ ਬੰਦਾ ਸੀ ਜਿਸ ਨੂੰ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਵਿਦਾ ਕਰ ਦਿੱਤਾ ਸੀ। ਉਸ ਦਾ ਨਾਂ ਸੀ ਅਲੀ ਮੱਕੀ। ਵਿਦਾ ਹੋ ਕੇ ਉਹ ਅਜੋਧਨ ਦੀ ਜੂਹ ਵਿਚ ਹੀ ਟਿਕ ਗਿਆ।

ਅਗਲੇ ਦਿਨ ਸ਼ਾਇਦ ਉਸ ਦੇ ਸਾਥੀਆਂ ਨੂੰ ਵੀ ਠਹਿਰਨਾ ਪੈ ਗਿਆ।

ਮੱਕੀ ਸ਼ੈਖ਼ ਸਾਹਿਬ ਦੇ ਦਰਸ਼ਨਾਂ ਨੂੰ ਫੇਰ ਪਹੁੰਚ ਗਿਆ।

ਸ਼ੈਖ਼ ਸਾਹਿਬ ਨੇ ਪੁੱਛਿਆ, ''ਤੂੰ ਤਾਂ ਕੱਲ੍ਹ ਵਿਦਾ ਹੋ ਗਿਆ ਸੈਂ, ਅੱਜ ਫੇਰ ਕਿਵੇਂ ਆਉਣਾ ਹੋ ਗਿਆ?''

ਉਹ ਬੋਲਿਆ, ''ਸੰਗੀ ਠਹਿਰ ਗਏ ਸਨ, ਸੋ ਮੈਂ ਫੇਰ ਹਾਜ਼ਰ ਹੋ ਗਿਆ ਹਾਂ।''

ਸ਼ੈਖ਼ ਸਾਹਿਬ ਨੇ ਸ਼ਾਬਾਸ਼ ਦਿੱਤੀ।

ਜਦੋਂ ਰਾਤ ਪਈ ਉਹ ਬਾਹਰ ਜਾ ਕੇ ਆਪਣੇ ਕਾਫ਼ਲੇ ਕੋਲ ਜਾ ਟਿਕਿਆ।

ਦੂਜੇ ਦਿਨ ਫੇਰ ਉਹ ਕੂਚ ਨਾ ਕਰ ਸਕੇ। ਅਲੀ ਇਕ ਵਾਰੀ ਫੇਰ ਸ਼ੈਖ਼

ਸਾਹਿਬ ਦੀ ਸੇਵਾ ਵਿਚ ਜਾ ਪਹੁੰਚਿਆ।

ਸ਼ੈਖ਼ ਸਾਹਿਬ ਨੇ ਪੁੱਛਿਆ, ਅੱਜ ਫੇਰ ਕਿਵੇਂ ਦਰਸ਼ਨ ਦਿੱਤੇ?''

ਅਲੀ ਨੇ ਸਾਰੀ ਗੱਲ ਦੱਸੀ।

ਤੀਜੇ ਦਿਨ ਵੀ ਉਨ੍ਹਾਂ ਨੂੰ ਓਥੇ ਹੀ ਰਹਿਣਾ ਪੈ ਗਿਆ।

ਉਸ ਦਿਨ ਸ਼ੈਖ਼ ਸਾਹਿਬ ਨੇ ਕਿਸੇ ਨੂੰ ਦੋ ਰੋਟੀਆਂ ਲਿਆਉਣ ਦਾ ਹੁਕਮ ਦਿੱਤਾ।

ਰੋਟੀਆਂ ਆਈਆਂ ਤਾਂ ਦੋਵੇਂ ਅਲੀ ਨੂੰ ਦੇ ਕੇ ਉਸ ਨੂੰ ਤੋਰ ਦਿੱਤਾ।

ਇਸ ਤੋਂ ਪਿੱਛੋਂ ਉਹ ਮੁੜ ਕੇ ਕਦੀ ਨਾ ਆਇਆ।

# IV – ਤੀਹਵੀਂ ਬੈਠਕ

## ਬੁੱਧਵਾਰ, 28 ਜਮਾਦਿਲ ਅੱਵਲ, 716 ਹਿ.
## (18 ਅਗਸਤ, 1316 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

...ਜਦੋਂ ਇਹ ਕਥਾ ਮੁੱਕੀ ਤਾਂ ਆਪ ਨੇ ਫ਼ਰਮਾਇਆ ਕਿ ਲੋਕ ਮੇਰੇ ਕੋਲ ਆਉਂਦੇ ਹਨ ਤਾਂ ਮੱਥੇ ਟੇਕਦੇ ਹਨ।

ਮੈਥੋਂ ਪਹਿਲਾਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ ਤੇ ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੋਹਾਂ ਦੇ ਪਿਆਰੇ ਭੇਤਾਂ ਨੂੰ ਪਵਿੱਤਰ ਰੱਖੇ, [ਲੋਕਾਂ ਨੂੰ ਮੱਥੇ ਟੇਕਣੋਂ] ਹਟਕਦੇ ਨਹੀਂ ਸਨ, ਇਸ ਲਈ ਮੈਂ ਵੀ ਨਹੀਂ ਹਟਕਦਾ।

ਇਸ ਮੌਕੇ ਉੱਤੇ ਦਾਸ ਨੇ ਬੇਨਤੀ ਕੀਤੀ, ''ਜਿਹੜਾ ਬੰਦਾ ਆਪਣੇ ਪੀਰ ਦੇ ਸਾਹਮਣੇ ਮੱਥਾ ਟੇਕਦਾ ਹੈ ਉਸ ਨੂੰ ਕੁੱਝ ਪ੍ਰਾਪਤ ਹੀ ਹੁੰਦਾ ਹੈ ਤੇ ਉਸ ਦੀ ਹਉਮੈ ਟੁੱਟਦੀ ਹੈ, ਜਦ ਕਿ ਪੀਰ ਨੂੰ ਤਾਂ ਵਡਿਆਈ ਮਹਾ–ਮਹਾਨ ਅੱਲਾਹ ਵੱਲੋਂ ਮਿਲੀ ਹੁੰਦੀ ਹੈ।

ਉਸ ਦੀ ਵਡਿਆਈ ਦਾ ਮੁਰੀਦ ਦੇ ਸਮਰਪਣ ਨਾਲ ਕੋਈ ਸੰਬੰਧ ਨਹੀਂ ਹੁੰਦਾ ...

ਜਦੋਂ ਮੈਂ ਇਹ ਕੁੱਝ ਕਹਿ ਬੈਠਾ ਤਾਂ ਉਹ ਚੁੱਪ ਕਰ ਗਿਆ। ਉਸ ਨੂੰ ਕੋਈ ਜਵਾਬ ਨਾ ਔੜਿਆ।

ਖ਼੍ਵਾਜਾ ਸਾਹਿਬ [ਔਲੀਆ ਜੀ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਜਦੋਂ ਇਹ ਗੱਲ ਮੁਕਾਈ ਤਾਂ ਫ਼ਰਮਾਇਆ ਕਿ ਮੈਨੂੰ ਪਸ਼ੇਮਾਨੀ ਹੋਈ ਕਿ ਮੈਂ ਏਨੀ ਗੱਲ ਕਿਉਂ ਕਹਿ ਬੈਠਾ। ਖ਼ਬਰੇ ਇਸ ਨਾਲ ਉਸ ਦਾ ਦਿਲ ਟੁੱਟ ਗਿਆ ਹੋਵੇ। ਇਹ ਕੁੱਝ ਨਹੀਂ ਸੀ ਕਹਿਣਾ ਚਾਹੀਦਾ। ਮੈਨੂੰ ਦੋ ਗੱਲਾਂ ਦੀ ਪਸ਼ੇਮਾਨੀ ਹੋਈ। ਇਕ ਤਾਂ ਇਹ ਕਿ ਮੈਂ ਉਸ ਦਾ ਦਿਲ ਦੁਖਾਉਣ ਵਾਲੀ ਗੱਲ ਮੂੰਹੋਂ ਕਿਉਂ ਕੱਢੀ ਤੇ ਦੂਜੇ ਕਿਉਂਕਿ ਉਹ ਮੁਸਾਫ਼ਰ ਸੀ, ਮੈਨੂੰ

ਚਾਹੀਦਾ ਸੀ ਕਿ ਮੈਂ ਕੁੱਝ ਨਾ ਕੁੱਝ ਉਸ ਦੀ ਸੇਵਾ ਵਿਚ ਪੇਸ਼ ਕਰਦਾ। ਜੇ ਮੈਂ ਕੋਈ ਕੱਪੜਾ ਜਾਂ ਨਕਦੀ ਉਸ ਨੂੰ ਦੇ ਦੇਂਦਾ ਤਾਂ ਬੜਾ ਚੰਗਾ ਹੁੰਦਾ। ਮੈਨੂੰ ਇਨ੍ਹਾਂ ਦੋ ਚੀਜ਼ਾਂ ਦਾ ਬੜਾ ਦੁੱਖ ਹੁੰਦਾ ਰਿਹਾ ।

ਇਸ ਤੋਂ ਪਿੱਛੋਂ ਚੜ੍ਹਾਵੇ ਬਾਰੇ ਦੱਸਿਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਫ਼ਰਮਾਨ ਸੀ ਕਿ ਜਦ ਵੀ ਕੋਈ ਮੇਰੇ ਕੋਲ ਆਵੇ ਤਾਂ ਮੈਨੂੰ ਚਾਹੀਦਾ ਹੈ ਕਿ ਮੈਂ ਉਸ ਨੂੰ ਕੁੱਝ ਨਾ ਕੁੱਝ ਦੇ ਕੇ ਤੋਰਾਂ।

ਇਸ ਪ੍ਰਸੰਗ ਨਾਲ ਜੁੜਦੀ ਆਪ ਨੇ ਇਹ ਵਾਰਤਾ ਸੁਣਾਈ :

ਇਕ ਵਾਰੀ ਇਕ ਬਿਰਧ ਨੇ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋ ਕੇ ਕਿਹਾ, ''ਮੈਂ ਸ਼ੈਖ਼ ਕੁਤਬੁਦ-ਦੀਨ ਬਖ਼ਤਯਾਰ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਹੁੰਦਾ ਸਾਂ। ਆਪ ਨੂੰ ਓਥੇ ਵੇਖਿਆ ਸੀ।

ਸ਼ੈਖ਼ ਸਾਹਿਬ ਨੇ ਉਸ ਨੂੰ ਨਾ ਸਿਹਾਣਿਆ, ਪਰ ਜਦੋਂ ਉਸ ਨੇ ਖੋਲ੍ਹ ਕੇ ਦੱਸਿਆ ਤਾਂ ਸਿਹਾਣ ਲਿਆ।

ਮੁੱਕਦੀ ਗੱਲ ਇਹ ਕਿ ਬਿਰਧ ਨੇ ਆਪਣੇ ਨਾਲ ਇਕ ਜੁਆਨ ਵੀ ਲਿਆਂਦਾ ਹੋਇਆ ਸੀ ਤੇ ਉਹ ਸੀ ਉਸ ਦਾ ਪੁੱਤਰ।

ਗੱਲਾਂ ਵਿੱਚੋਂ ਗੱਲਾਂ ਨਿਕਲਣ ਲੱਗ ਪਈਆਂ।

ਮੁੰਡਾ ਬੜੀ ਬੇਅਦਬੀ ਨਾਲ ਬਹਿਸ ਵਿਚ ਦਖ਼ਲ ਦੇਣ ਲੱਗ ਪਿਆ ਤੇ ਕਾਫ਼ੀ ਗੁਸਤਾਖ਼ੀ ਨਾਲ ਸ਼ੈਖ਼ ਸਾਹਿਬ ਨਾਲ ਹੁੱਜਤਾਂ ਕਰਦਿਆਂ, ਉੱਚੀ ਉੱਚੀ ਬੋਲਣ ਲੱਗ ਪਿਆ।

ਸ਼ੈਖ਼ ਸਾਹਿਬ ਦਾ ਬੋਲ ਵੀ ਕੁੱਝ ਉੱਚਾ ਹੋ ਗਿਆ।

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ੁਰਮਾਇਆ ਕਿ ਮੈਂ ਤੇ ਸ਼ੈਖ਼ ਸਾਹਿਬ ਦੇ ਸੁਪੁੱਤਰ ਮੌਲਾਨਾ ਸ਼ਿਹਾਬੁਦ-ਦੀਨ, ਦਰਵਾਜ਼ੇ ਦੇ ਬਾਹਰਵਾਰ ਬੈਠੇ ਹੋਏ ਸਾਂ।

ਸ਼ੋਰ–ਸ਼ਰਾਬਾ ਸੁਣ ਕੇ ਅਸੀਂ ਅੰਦਰ ਚਲੇ ਗਏ।

ਉਹ ਛੋਕਰਾ ਉਸੇ ਤਰ੍ਹਾਂ ਬੇਅਦਬੀ ਨਾਲ ਬੋਲਦਾ ਗਿਆ।

ਮੌਲਾਨਾ ਸ਼ਿਹਾਬੁਦ–ਦੀਨ ਨੇ ਅੱਗੇ ਹੋ ਕੇ ਉਸ ਨੂੰ ਇਕ ਥੱਪੜ ਜੜ ਦਿੱਤਾ।

ਛੋਕਰਾ ਲੋਹਾ–ਲਾਖਾ ਹੋ ਗਿਆ ਤੇ ਮੌਲਾਨਾ ਸ਼ਿਹਾਬੁਦ–ਦੀਨ ਨਾਲ ਉਲਝਣ ਦੀ ਕਮੀਨਗੀ ਉੱਤੇ ਉਤਰਨ ਨੂੰ ਤਿਆਰ ਹੀ ਸੀ ਕਿ ਮੈਂ ਉਸ ਦਾ ਹੱਥ ਫੜ ਲਿਆ।

ਇਸ ਮੌਕੇ ਉੱਤੇ ਵੱਡੇ ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਫ਼ਰਮਾਇਆ ਕਿ ਸੁਲਹ–ਸਫ਼ਾਈ ਕਰ ਲਓ।

ਮੌਲਾਨਾ ਸ਼ਿਹਾਬੁਦ–ਦੀਨ ਨੇ ਇਕ ਸੁੰਦਰ ਜਾਮਾ ਤੇ ਕੁੱਝ ਨਕਦੀ ਪਿਉ–ਪੁੱਤਰ ਨੂੰ ਲਿਆ ਕੇ ਦਿੱਤੀ।

ਦੋਵੇਂ ਖ਼ੁਸ਼ੀ–ਖ਼ੁਸ਼ੀ ਤੁਰ ਗਏ।

ਵੱਡੇ ਸ਼ੈਖ਼ ਸਾਹਿਬ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਰੀਤ ਇਹ ਸੀ ਕਿ ਰੋਜ਼ ਰਾਤ ਨੂੰ ਰੋਜ਼ਾ ਤੋੜਨ ਤੋਂ ਪਿੱਛੋਂ ਮੈਨੂੰ ਤੇ ਮੌਲਾਨਾ ਰੁਕਨੁਦ–ਦੀਨ ਨੂੰ ਆਪਣੇ ਪਾਸ ਬੁਲਾ ਲੈਂਦੇ।

ਮੌਲਾਨਾ ਸ਼ਿਹਾਬੁਦ–ਦੀਨ ਕਦੀ ਹੁੰਦੇ, ਕਦੀ ਨਾ ਹੁੰਦੇ।

ਗੱਲ ਕੀ, ਸਾਨੂੰ ਬੁਲਾ ਕੇ ਸਾਰੇ ਦਿਨ ਦੀ ਕੀਤੀ–ਕੱਤਰੀ ਤੇ ਹੋਈ–ਵਾਪਰੀ ਬਾਰੇ ਪੁੱਛਦੇ। ਉਸ ਦਿਨ ਵੀ ਮੈਨੂੰ ਤੇ ਮੌਲਾਨਾ ਰੁਕਨੁਦ–ਦੀਨ ਨੂੰ ਬੁਲਾ ਭੇਜਿਆ ਤੇ ਦਿਨ ਦਾ ਹਾਲ–ਚਾਲ ਪੁੱਛਿਆ।

ਉਸ ਬੁੱਢੇ ਦੇ ਆਉਣ, ਉਸ ਦੇ ਮੁੰਡੇ ਦੇ ਬਹਿਸਣ ਤੇ ਮੌਲਾਨਾ ਸ਼ਿਹਾਬੁਦ–ਦੀਨ ਵੱਲੋਂ ਉਸ ਨੂੰ ਦਿੱਤੀ ਗਈ ਸਜ਼ਾ ਦੀ ਗੱਲ ਚੱਲੀ।

ਵੱਡੇ ਸ਼ੈਖ਼ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਹੱਸ ਪਏ।

ਫੇਰ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਬੋਲੇ, ''ਮੈਂ ਅਰਜ਼ ਕੀਤੀ ਕਿ ਉਹ ਮੁੰਡਾ ਮੌਲਾਨਾ ਸ਼ਿਹਾਬੁਦ-ਦੀਨ ਨੂੰ ਪੈ ਹੀ ਚੱਲਿਆ ਸੀ ਕਿ ਮੈਂ ਉਸ ਦਾ ਹੱਥ ਫੜ ਲਿਆ।''

ਸ਼ੈਖ਼ ਸਾਹਿਬ ਨੇ ਹੱਸ ਕੇ ਫ਼ਰਮਾਇਆ, ''ਤੂੰ ਬੜਾ ਚੰਗਾ ਕੀਤਾ।''

# IV – ਬੱਤੀਵੀਂ ਬੈਠਕ
## ਸੋਮਵਾਰ, 29 ਰਜਬ, 716 ਹਿ.
## (26 ਨਵੰਬਰ, 1316 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

ਉਸ ਵੇਲੇ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਧੁੱਪ ਵਿੱਚੋਂ ਉੱਠ ਕੇ ਛਾਂ ਵਿਚ ਆ ਗਏ।

...ਸ਼ਮਸ ਦੱਬੀਰ ਦੀ ਗੱਲ ਚੱਲ ਪਈ।

ਆਪ ਨੇ ਦਾਸ ਨੂੰ ਪੁੱਛਿਆ, ''ਤੂੰ ਸ਼ਮਸ ਦੱਬੀਰ ਨੂੰ ਵੇਖਿਆ ਹੋਇਆ ਸੀ?''

ਦਾਸ ਨੇ ਅਰਜ਼ ਕੀਤੀ, ''ਜੀ ਹਾਂ, ਦਾਸ ਦੀ ਉਸ ਨਾਲ ਰਿਸ਼ਤੇਦਾਰੀ ਵੀ ਸੀ।''

ਆਪ ਨੇ ਦੱਸਿਆ, ''ਉਸ ਨੇ ਕਾਜ਼ੀ ਹਮੀਦੁਦ–ਦੀਨ ਨਾਗੌਰੀ ਦੀ ਕਿਤਾਬ *ਲਵਾਇਹ,* ਇਸਲਾਮ ਦੇ ਸ਼ੈਖ਼, ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸੋਂ ਪੜ੍ਹੀ ਸੀ ; ਭਲਾ ਲੋਕ ਸੀ।''

ਫੇਰ ਫ਼ਰਮਾਇਆ, ''ਜਦੋਂ ਵੱਡੇ ਸ਼ੈਖ਼ ਸਾਹਿਬ ਰੋਜ਼ਾ ਖੋਲ੍ਹਣ ਉਪਰੰਤ ਨਾਮ ਸਿਮਰਨ ਕਰਨ ਲੱਗਦੇ ਤਾਂ ਰਾਤ ਦੀ ਨਮਾਜ਼ ਤਕ ਭਰਪੂਰ ਝੁੱਟੀ ਲਾਉਂਦੇ। ਏਥੋਂ ਤਕ ਕਿ ਸੌਣ ਦੀ ਨਮਾਜ਼ ਦਾ ਵੇਲਾ ਹੋ ਜਾਂਦਾ।

ਰੋਜ਼ਾ ਖੋਲ੍ਹਣ ਤੋਂ ਲੈ ਕੇ ਸੌਣ ਦੀ ਨਮਾਜ਼ ਤਕ ਦੀ ਲੰਮੀ ਵਿੱਥ ਵਿਚ ਸ਼ਮਸ ਦਬੀਰ ਕੁੱਝ ਖਾਣਾ ਤਿਆਰ ਕਰ ਲੈਂਦਾ, ਦੋ ਤਿੰਨ ਯਾਰਾਂ ਨੂੰ ਵੀ ਬੁਲਾ ਲੈਂਦਾ ਤੇ ਰਲ ਕੇ ਰੋਜ਼ਾ ਖੋਲ੍ਹਦੇ। ਏਨੇ ਵਿਚ ਸ਼ੈਖ਼ ਸਾਹਿਬ ਦਾ ਰੋਜ਼ਾ ਖੋਲਣ ਦਾ ਵਕਤ ਹੋ ਜਾਂਦਾ। ਓਸ ਵੇਲੇ ਮੈਂ ਵੀ ਓਥੇ ਹੀ ਹੁੰਦਾ ਸਾ...

ਫੇਰ ਫ਼ਰਮਾਇਆ ਕਿ ਮੈਂ ਛੇ ਸਿਪਾਰੇ ਵੱਡੇ ਸ਼ੈਖ਼ ਸਾਹਿਬ, ਅੱਲਾਹ

ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸੋਂ ਪੜ੍ਹੇ ਸਨ ਤੇ ਹੋਰ ਤਿੰਨ ਕਿਤਾਬਾਂ ਵੀ ਪੜ੍ਹੀਆਂ—ਇਕ ਸੁਣੀ ਤੇ ਦੋ ਪੜ੍ਹੀਆਂ।

ਮੈਂ ਬੇਨਤੀ ਕੀਤੀ ਕਿ ਮੇਰਾ ਜੀ ਕਰਦਾ ਹੈ ਮੈਂ ਆਪ ਪਾਸੋਂ *ਕੁਰਆਨ* ਪੜ੍ਹਾਂ।

ਫ਼ਰਮਾਇਆ, 'ਪੜ੍ਹੋ।'

ਉਸ ਦਿਨ ਤੋਂ ਪਿੱਛੋਂ ਸ਼ੁੱਕਰਵਾਰ ਜਾਂ ਜਦ ਕਦੀ ਵਿਹਲ ਹੁੰਦੀ ਮੈਂ ਥੋੜਾ–ਬਹੁਤ [*ਕੁਰਆਨ*] ਪੜ੍ਹ ਲੈਂਦਾ।

ਇਸ ਤਰ੍ਹਾਂ ਮੈਂ ਸ਼ੈਖ਼ ਸਾਹਿਬ ਤੋਂ ਛੇ ਸਿਪਾਰੇ ਪੜ੍ਹੇ।

ਜਦੋਂ ਮੈਂ *ਕੁਰਆਨ* ਦਾ ਪਾਠ ਸ਼ੁਰੂ ਕੀਤਾ ਤਾਂ ਮੈਨੂੰ 'ਅਲ੍–'ਹਮ੍ਦ' ਪੜ੍ਹਨ ਲਈ ਕਿਹਾ।

ਮੈਂ ਜਦੋਂ ਪੜ੍ਹਦਾ–ਪੜ੍ਹਦਾ 'ਵੱਲਲ੍–ਜ਼ਾਲੀਨ' ਉੱਤੇ ਪਹੁੰਚਿਆ ਤਾਂ ਬਚਨ ਕੀਤਾ ਕਿ [ਜ਼ਾਲੀਨ ਦੇ] 'ਜ਼ਾਦ' (ض) ਨੂੰ ਇਸ ਤਰ੍ਹਾਂ ਉਚਾਰ ਜਿਵੇਂ ਮੈਂ ਉਚਾਰਦਾ ਹਾਂ।

ਮੈਂ ਬੜਾ ਜ਼ੋਰ ਲਾਇਆ ਕਿ ਸ਼ੈਖ਼ ਸਾਹਿਬ ਵਾਂਗ ਹੀ ਉਚਾਰ ਲਵਾਂ, ਪਰ ਕਿੱਥੇ?

ਫੇਰ ਫ਼ਰਮਾਇਆ, ''ਸ਼ੈਖ਼ ਸਾਹਿਬ ਦੀ ਸੁਭਾਸ਼ਿਤਾ ਤੇ ਖ਼ੁਸ਼ਬਿਆਨੀ ਦੇ ਕਿਆ ਕਹਿਣੇ! ਜਿਸ ਤਰ੍ਹਾਂ, ਆਪ 'ਜ਼ਾਦ' ਨੂੰ ਉਚਾਰਦੇ ਸਨ, ਕਿਸੇ ਦੇ ਵੀ ਵੱਸ ਦੀ ਗੱਲ ਨਹੀਂ ਸੀ।''

# IV – ਪੈਂਤੀਂਵੀਂ ਬੈਠਕ

## ਬੁੱਧਵਾਰ, 26 ਸ਼ੱਵਾਲ, 716 ਹਿ.
## (1 ਜਨਵਰੀ, 1318 ਈ.)

ਪੈਰ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ...

... ਉਪਰੰਤ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਦੱਸਿਆ ਕਿ ਇਕ ਵਾਰੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਫ਼ਰਮਾਇਆ ਕਿ ਇਕ ਬੰਦਾ ਮੇਰਾ ਮੁਰੀਦ ਸੀ।

ਜਦੋਂ ਮੇਰੇ ਪਾਸੋਂ ਗਿਆ ਤਾਂ ਕੁੱਝ ਚਿਰ ਤਾਂ ਪੱਕਾ ਰਿਹਾ ਪਰ ਪਿੱਛੋਂ ਛੇਤੀ ਹੀ ਉੱਖੜ ਗਿਆ।

ਇਕ ਹੋਰ ਸੀ ਇਹੋ ਜਿਹਾ ਹੀ ਜੋ ਮੈਥੋਂ ਦੂਰ ਚਲਾ ਗਿਆ ਤੇ ਬੜੀ ਦੇਰ ਓਥੇ ਟਿਕਿਆ ਰਿਹਾ। ਕੁੱਝ ਚਿਰ ਦ੍ਰਿੜ੍ਹ ਰਿਹਾ, ਪਰ ਅੰਤ ਵਿਚ [ਉਹ ਵੀ] ਡੋਲ ਗਿਆ।

ਫੇਰ ਮੂੰਹ ਇਸ ਪ੍ਰਾਰਥੀ ਵੱਲ ਕਰ ਕੇ ਬੋਲੇ, ''ਇਕ ਇਹ ਬੰਦਾ ਹੈ ਕਿ ਜਿਸ ਦਿਨ ਤੋਂ ਮੇਰੇ ਨਾਲ ਜੁੜਿਆ ਹੈ, ਜੁੜਿਆ ਹੀ ਤੁਰਿਆ ਆ ਰਿਹਾ ਹੈ ਤੇ ਰੱਤੀ ਭਰ ਨਹੀਂ ਡੋਲਿਆ।''

ਜਦੋਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਇਸ ਗੱਲ ਉੱਤੇ ਪਹੁੰਚੇ ਤਾਂ ਆਪ ਦਾ ਰੋਣ ਨਿਕਲ ਗਿਆ ਤੇ ਰੋਂਦਿਆਂ–ਰੋਂਦਿਆਂ ਬਰਕਤ–ਭਰੇ ਇਹ ਸ਼ਬਦ ਉਚਾਰੇ, ''ਹੁਣ ਤਕ ਉਨ੍ਹਾਂ ਦੀ ਮੁਹੱਬਤ ਜਿਉਂ ਦੀ ਤਿਉਂ ਕਾਇਮ ਹੈ, ਸਗੋਂ ਵਧੀ ਹੀ ਹੈ।''

# IV – ਅਠੱਤੀਵੀਂ ਬੈਠਕ
## ਵੀਰਵਾਰ, 12 ਸ਼'ਅਬਾਨ, 717 ਹਿ.
## (20 ਅਕਤੂਬਰ, 1317 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

...ਇਹ ਗੱਲ ਮੁੱਕੀ ਤਾਂ ਆਪ ਨੇ ਆਪਣੀ ਬੀਮਾਰੀ ਦੀ ਗੱਲ ਛੇੜ ਦਿੱਤੀ।

ਇਹ ਕੁਲਹਿਣੀ ਖ਼ਬਰ ਫ਼ੌਜ ਵਿਚ ਹੀ ਦਾਸ ਦੇ ਕੰਨਾਂ ਵਿਚ ਪੈ ਚੁੱਕੀ ਸੀ ਕਿ ਕਿਸੇ ਨੇ ਆਪ ਉੱਤੇ ਟੂਣਾ ਕਰ ਦਿੱਤਾ ਹੈ।

ਵੇਰਵਾ ਪੁੱਛਿਆ ਤਾਂ ਆਪ ਨੇ ਦੱਸਿਆ, ''ਦੋ ਮਹੀਨੇ ਚੰਗਾ ਕਰੜਾ ਕਸ਼ਟ ਝੱਲਣਾ ਪਿਆ। ਬੜੀ ਸਖ਼ਤ ਤਕਲੀਫ਼ ਸੀ।

ਅੰਤ ਇਕ ਬੰਦਾ ਲਿਆਂਦਾ ਗਿਆ, ਜਿਸ ਨੂੰ ਜਾਦੂ–ਟੂਣੇ ਦੀਆਂ ਨਿਸ਼ਾਨੀਆਂ ਲੱਭਣ ਦਾ ਚੰਗਾ ਵੱਲ ਆਉਂਦਾ ਸੀ।

ਉਹ ਬੰਦਾ ਘਰ ਦੇ ਦਰਵਾਜ਼ੇ ਸਾਹਮਣੇ ਤੇ ਆਸ–ਪਾਸ ਤੁਰਿਆ–ਫਿਰਿਆ।

ਹਰ ਵਾਰ ਧਰਤੀ ਤੋਂ ਕੁੱਝ ਮਿੱਟੀ ਚੁੱਕ ਕੇ ਸੁੰਘਦਾ।

ਅਖ਼ੀਰ ਇਕ ਥਾਂ ਦੀ ਮਿੱਟੀ ਸੁੰਘਣ ਪਿੱਛੋਂ ਉਹ ਥਾਂ ਪੁੱਟਣ ਲਈ ਕਿਹਾ।

ਥਾਂ ਪੁੱਟੀ ਗਈ ਤਾਂ ਟੂਣੇ ਦੀਆਂ ਨਿਸ਼ਾਨੀਆਂ ਨਿਕਲ ਪਈਆਂ । ਉਸ ਪਿੱਛੋਂ ਮੇਰੀ ਤਕਲੀਫ਼ ਕੁੱਝ ਘਟਣੀ ਸ਼ੁਰੂ ਹੋ ਗਈ।

ਉਸ ਬੰਦੇ ਨੇ ਇਹ ਵੀ ਕਿਹਾ ਕਿ ''ਮੇਰੀ ਇਸ ਕੰਮ ਵਿਚ ਏਨੀ ਮੁਹਾਰਤ ਹੈ ਕਿ ਜੇ ਮੈਨੂੰ ਟੂਣਾ ਕਰਨ ਵਾਲੇ ਦਾ ਨਾਂ ਦੱਸਣ ਲਈ ਕਿਹਾ ਜਾਏ, ਤਾਂ ਮੈਂ ਉਹ ਵੀ ਦੱਸ ਦਿਆਂਗਾ ।''

ਉਸ ਦੀ ਇਹ ਗੱਲ ਮੇਰੇ ਤਕ ਪਹੁੰਚਾਈ ਗਈ।

ਮੈਂ ਕਿਹਾ, ''ਬਿਲਕੁਲ ਨਹੀਂ, ਉਸ ਨੂੰ ਨਾਂ ਦੱਸਣ ਤੋਂ ਰੋਕ ਦਿਓ। ਜਿਸ ਕਿਸੇ ਨੇ ਵੀ ਇਹ ਕਾਰਾ ਕੀਤਾ ਹੈ ਮੈਂ ਉਸ ਨੂੰ ਮਾਫ਼ ਕਰ ਦਿੱਤਾ ਹੈ।''

ਇਸ ਗੱਲ ਦੇ ਪ੍ਰਸੰਗ ਵਿਚ ਦਾਸ ਨੇ ਆਪ ਪਾਸੋਂ ਪੁੱਛਿਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਉੱਤੇ ਵੀ ਟੂਣਾ ਕੀਤਾ ਗਿਆ ਸੀ?

ਆਪ ਨੇ ਫ਼ਰਮਾਇਆ, ''ਹਾਂ, ਉਸ ਦਾ ਪਤਾ ਚੱਲ ਗਿਆ ਸੀ ਤੇ ਜਿਨ੍ਹਾਂ ਨੇ ਇਹ ਕੁਕਰਮ ਕੀਤਾ ਸੀ, ਉਨ੍ਹਾਂ ਦੀ ਸ਼ਨਾਖ਼ਤ ਹੋ ਗਈ ਸੀ।

ਅਜੋਧਨ ਦੇ ਹਾਕਮ ਤੇ ਓਥੋਂ ਦੇ ਚੌਧਰੀਆਂ ਨੇ ਉਨ੍ਹਾਂ ਨੂੰ [ਫੜ ਕੇ] ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਕੋਲ ਭੇਜ ਕੇ ਪੁੱਛ ਕੀਤੀ ਕਿ ਇਨ੍ਹਾਂ ਨਾਲ ਕਿਵੇਂ ਨਜਿੱਠਿਆ ਜਾਏ?

ਆਪ ਨੇ ਫ਼ਰਮਾਇਆ, ''ਮੈਂ ਇਨ੍ਹਾਂ ਨੂੰ ਮੁਆਫ਼ ਕਰ ਦਿੱਤਾ ਹੈ, ਇਨ੍ਹਾਂ ਨੂੰ ਛੱਡ ਦਿਓ।''

... ਇਹ ਗੱਲ ਸੁਣਾਉਣ ਤੋਂ ਬਾਅਦ ਕਿਉਂਕਿ ਦਾਸ ਅੱਠ ਮਹੀਨੇ ਬਾਹਰ ਲਾ ਕੇ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ ਤੇ ਲਸ਼ਕਰ ਦੇ ਹੋਰ ਕਈ ਮਿੱਤਰ ਵੀ ਆਏ ਹੋਏ ਸਨ, ਇਸ ਲਈ ਸਿੱਕ ਤੇ ਵਿਛੋੜੇ ਦੀ ਚਰਚਾ ਬਹੁਤ ਹੁੰਦੀ ਰਹੀ।

ਆਪ ਨੇ ਫ਼ਰਮਾਇਆ, ''ਇਕ ਵਾਰੀ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਇਕ ਪੱਤਰ ਲਿਖਿਆ ਸੀ ਤੇ [ਉਸ ਵਿਚ] ਇਹ ਰੁਬਾਈ ਵੀ ਲਿਖੀ ਸੀ:

ਜ਼ਾਂ ਰੂਹ ਕਿ ਬੰਦਹ–ਇ–ਤੂ ਖ਼ਾਨੰਦ ਮਰਾ

ਬਰ ਮਰਦਮਕਿ–ਦੀਦਹ ਨਿਸ਼ਾਨੰਦ ਮਰਾ

ਲੁਤਫ਼ਿ-'ਆਮਤ ਇਨਾਯਤੇ ਫ਼ਰਮੂਦਸਤ

ਵਰਨਾ ਚਿਹ ਕਸਮ ਕਿਹ ਖ਼ਲਕ ਚਿਹ ਦਾਨੰਦ ਮਰਾ

(ਜਿਸ ਦਿਨ ਤੋਂ ਮੈਨੂੰ ਤੁਹਾਡਾ ਦਾਸ ਕਹਿਣ ਲੱਗੇ ਨੇ [ਉਸ ਦਿਨ ਤੋਂ] ਲੋਕ ਮੈਨੂੰ ਆਪਣੀਆਂ ਅੱਖਾਂ ਦੀਆਂ ਪੁਤਲੀਆਂ ਉੱਤੇ ਬਿਠਾਉਂਦੇ ਨੇ।

ਇਹ ਆਪ ਦੀ ਵਿਆਪਕ ਕਿਰਪਾ ਦੀ ਬਖ਼ਸ਼ਿਸ਼ ਹੈ

ਵਰਨਾ ਲੋਕਾ ਭਾਣੇ ਤਾਂ ਮੈਂ ਕਿਸੇ ਬਾਗ਼ ਦੀ ਮੂਲੀ ਨਹੀਂ ਹਾਂ)

ਪਿੱਛੋਂ, ਜਦੋਂ ਮੈਂ ਸ਼ੈਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਆਪ ਨੇ ਇਸ ਰੁਬਾਈ ਦਾ ਚੇਤਾ ਕਰਵਾਇਆ ਤੇ ਫ਼ਰਮਾਇਆ, ''ਮੈਂ ਇਸ ਨੂੰ ਯਾਦ ਕਰ ਲਿਆ ਸੀ।''

# IV – ਇਕਤਾਲੀਵੀਂ ਬੈਠਕ
## ਮੰਗਲਵਾਰ, 27 ਰਮਜ਼ਾਨ, 717 ਹਿ.
## (3 ਦਸੰਬਰ, 1317 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

... ਇਸ ਤੋਂ ਪਿੱਛੋਂ ਦਾਸ ਨੂੰ ਪੁੱਛਿਆ, ''ਤੂੰ ਤਰਾਵੀਹ[1] ਦੀ ਨਮਾਜ਼ ਕਿੱਥੇ ਪੜ੍ਹਦਾ ਹੈਂ?''

ਦਾਸ ਨੇ ਉੱਤਰ ਦਿੱਤਾ, ''ਜੀ ਆਪਣੇ ਘਰ ਵਿਚ ਪੜ੍ਹਦਾ ਹਾਂ। ਇਕ ਇਮਾਮ [ਵੀ] ਹੈ।''

ਆਪ ਨੇ ਪੁੱਛਿਆ, ''ਉਹ ਕੀ ਪੜ੍ਹਦਾ ਹੈ?''

ਦਾਸ ਨੇ ਕਿਹਾ, ''ਫ਼ਾਤਿਹਾ[2] ਤੇ ਇਖ਼ਲਾਸ''[3]

ਆਪ ਨੇ ਫ਼ਰਮਾਇਆ, ''ਠੀਕ ਹੈ।''

ਫੇਰ ਫ਼ਰਮਾਇਆ, ''ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਜੀ ਵੀ ਇਹੋ ਪੜ੍ਹਿਆ ਕਰਦੇ ਸਨ। ਸ਼ੈਖ਼ ਸਾਹਿਬ ਬਿਰਧ ਹੋ ਗਏ ਸਨ, ਸੋ ਬੈਠ ਕੇ ਹੀ ਤਰਾਵੀਹ ਅਦਾ ਕਰਦੇ ਸਨ। ਕੇਵਲ ਫ਼ਰਜ਼[4] ਦੀਆਂ ਨਮਾਜ਼ਾਂ ਹੀ ਖੜੇ ਹੋ ਕੇ ਪੜ੍ਹਦੇ, ਬਾਕੀ ਸਭ ਨਮਾਜ਼ਾਂ ਬੈਠ ਕੇ ਭੁਗਤਾਉਂਦੇ।

ਫੇਰ ਇਕ ਸਿਆਣੇ ਦਾ ਨਾਂ ਲਿਆ ਜਿਸ ਦਾ ਕਥਨ ਸੀ ਕਿ ਰੱਜ ਕੇ ਢਿੱਡ ਭਰ ਲੈਣ ਪਿੱਛੋਂ ਸਾਰੀ ਰਾਤ ਕਯਾਮ[5] ਕਰਨ ਨਾਲੋਂ ਇਕ ਗਿਰਾਹੀ

---

1. ਨਮਾਜ਼ ਦੀਆਂ ਉਹ 20 ਰਕ'ਅਤਾਂ ਜੋ ਰਮਜ਼ਾਨ ਦੇ ਮਹੀਨੇ ਵਿਚ ਸੌਣ ਵੇਲੇ ਦੀ ਨਮਾਜ਼ ਦੇ ਬਾਅਦ ਪੜ੍ਹੀਆਂ ਜਾਂਦੀਆਂ ਹਨ।
2. *ਕੁਰਆਨ* ਸ਼ਰੀਫ ਦਾ ਪਹਿਲਾ ਸੂਰਾ।
3. *ਕੁਰਆਨ* ਸ਼ਰੀਫ ਦਾ 112ਵਾਂ ਸੂਰਾ।
4. ਦਿਹਾੜੀ ਵਿਚ 5 ਵਾਰੀ ਪੜ੍ਹੀਆਂ ਜਾਣ ਵਾਲੀਆਂ ਨਮਾਜ਼ਾਂ।
5. ਖੜੇ ਰਹਿਣਾ (ਨਮਾਜ਼ ਵਿਚ)।

ਘੱਟ ਖਾ ਕੇ ਸੌਂ ਰਹਿਣਾ ਵਧੇਰੇ ਯੋਗ ਹੈ।

ਫੇਰ ਫ਼ਰਮਾਇਆ ਕਿ ਵੱਡੇ ਸ਼ੈਖ਼ ਸਾਹਿਬ ਰੋਜ਼ੇ[6] ਬੜੇ ਘੱਟ ਖੋਲ੍ਹਿਆ ਕਰਦੇ ਸਨ। ਭਾਵੇਂ ਫ਼ਸਦ[7] ਖੁਲ੍ਹਵਾਉਂਦੇ, ਹਜਾਮਤ[8] ਕਰਾਉਂਦੇ ਹੁੰਦੇ ਜਾਂ ਬੁਖ਼ਾਰ ਨਾਲ ਪਏ ਹੁੰਦੇ, ਰੋਜ਼ਾ ਅਵੱਸ਼ ਰੱਖਦੇ...

6. ਵਰਤ।
7. ਕਿਸੇ ਰਗ ਵਿੱਚੋਂ ਲਹੂ ਕਢਵਾਉਂਦੇ। ਸਾਨੀ ਨਿਜ਼ਾਮੀ ਅਨੁਸਾਰ ਇਸ ਦੇ ਅਰਥ ਹਨ : ਪਛਨੇ ਲਗਵਾਤੇ (ਪੱਛ ਲਵਾਏ ਹੁੰਦੇ)।
8. ਸਿਰ ਮੁਨਵਾਉਂਦੇ ਹੁੰਦੇ।

# IV – ਚੁਤਾਲੀਵੀਂ ਬੈਠਕ

## ਸ਼ਨੀਵਾਰ, 18 ਰਬੀ'ਉਲ–ਅੱਵਲ, 718 ਹਿ.
## (20 ਮਈ, 1318 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ।

...ਫੇਰ ਆਪ ਨੇ ਇਹ ਗੱਲ ਸੁਣਾਈ :

''ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਹਰ ਪੰਦਰਵਾੜੇ ਪਿੱਛੋਂ ਆਪਣੇ ਪੀਰ ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਪਾਸ ਜਾਇਆ ਕਰਦੇ ਸਨ ਜਦ ਕਿ ਸ਼ੈਖ਼ ਬਦ੍ਰੁਦ–ਦੀਨ ਗ਼ਜ਼ਨਵੀ ਤੇ ਕਈ ਹੋਰ ਪਿਆਰੇ ਹਰ ਵੇਲੇ ਆਪ ਦੀ ਹਜ਼ੂਰੀ ਵਿਚ ਰਿਹਾ ਕਰਦੇ ਸਨ।

ਫੇਰ ਫ਼ਰਮਾਇਆ ਕਿ ਜਦੋਂ ਸ਼ੈਖ਼ ਕੁਤਬੁਦ–ਦੀਨ ਜੀ ਦੇ ਚਲਾਣੇ ਦਾ ਸਮਾਂ ਨੇੜੇ ਆਇਆ ਤਾਂ (ਇਕ ਭੱਦਰ ਪੁਰਸ਼ ਦਾ ਨਾਂ ਲਿਆ, ਜੋ ਸ਼ੈਖ਼ ਕੁਤਬੁਦ–ਦੀਨ ਜੀ ਦੇ ਚਰਨਾਂ ਵਾਲੇ ਪਾਸੇ ਸੁੱਤਾ ਹੋਇਆ ਸੀ)। ਉਹ ਸ਼ੈਖ਼ ਸਾਹਿਬ ਦੇ ਪਿੱਛੋਂ ਉਨ੍ਹਾਂ ਦੀ ਗੱਦੀ ਉੱਤੇ ਬਿਰਾਜਮਾਨ ਹੋਣਾ ਚਾਹੁੰਦਾ ਸੀ। ਸ਼ੈਖ਼ ਬਦ੍ਰੁਦ–ਦੀਨ ਗ਼ਜ਼ਨਵੀ ਦੀ ਇੱਛਾ ਵੀ ਇਹੀ ਸੀ ਪਰ ਜਿਸ ਕੱਵਾਲੀ ਵਿਚ, ਆਪ ਦਾ ਚਲਾਣਾ ਹੋਇਆ, ਉਸ ਵਿਚ ਆਪ ਨੇ ਹੁਕਮ ਦਿੱਤਾ ਸੀ ਕਿ ਮੇਰਾ ਜਾਮਾ, ਸੋਟਾ ਮੁਸੱਲਾ[1] ਤੇ ਖੜਾਵਾਂ ਸ਼ੈਖ਼ ਫ਼ਰੀਦੁਦ–ਦੀਨ ਨੂੰ ਸੌਂਪ ਦਿੱਤੀਆਂ ਜਾਣ।

ਸ਼ੈਖ਼ ਸਾਹਿਬ (ਸ਼ੈਖ਼ ਨਿਜ਼ਾਮੁਦ–ਦੀਨ), ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਮੈਂ ਉਸ ਸੋਟੇ ਤੇ ਜਾਮੇ ਦੇ ਦਰਸ਼ਨ ਕੀਤੇ ਹੋਏ ਹਨ। ਜਾਮਾ ਦੋਤਹੀ ਸੋਜ਼ਨੀ[2] ਸੀ।

---

1. ਨਮਾਜ਼ ਪੜ੍ਹਨ ਦਾ ਆਸਣ ।
2. ਰੂੰ ਨਾਲ ਭਰਿਆ ਦੋਹਰਾ ਕਪੜਾ ਜਿਸ ਉੱਤੇ ਸੂਈ ਨਾਲ ਕੰਮ ਹੋਇਆ ਹੋਵੇ ।

ਦੁਨੀਆ ਦੇ ਕੁਤਬ[3] ਸ਼ੈਖ਼ ਕੁਤਬੁਦ–ਦੀਨ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ ਵਰਸਾਏ, ਦੇ ਦੇਹੰਤ ਵਾਲੀ ਰਾਤ ਸ਼ੈਖ਼ ਫ਼ਰੀਦੁਦ–ਦੀਨ, ਉਨ੍ਹਾਂ ਸਾਰਿਆਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਹਾਂਸੀ ਵਿਚ ਸਨ।

ਉਸੇ ਰਾਤ ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੂੰ ਸੁਫ਼ਨੇ ਵਿਚ ਆਪਣੇ ਪੀਰ ਦੇ ਦਰਸ਼ਨ ਹੋਏ। ਉਹ ਬਾਬਾ ਜੀ ਨੂੰ ਆਪਣੇ ਕੋਲ ਬੁਲਾ ਰਹੇ ਸਨ।

ਅਗਲੇ ਦਿਨ ਸ਼ੈਖ਼ ਸਾਹਿਬ ਹਾਂਸੀ ਤੋਂ ਤੁਰ ਪਏ ਤੇ ਚੌਥੇ ਦਿਨ ਦਿੱਲੀ ਪਹੁੰਚ ਗਏ। ਕਾਜ਼ੀ ਹਮੀਦੁਦ–ਦੀਨ ਨਾਗੌਰੀ ਅਜੇ ਜੀਉਂਦੇ ਸਨ।

ਉਨ੍ਹਾਂ ਨੇ ਉਹ ਜਾਮਾ ਇਸਲਾਮ ਦੇ ਸ਼ੈਖ਼, ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਲਿਆ ਹਾਜ਼ਰ ਕੀਤਾ।

ਸ਼ੈਖ਼ ਸਾਹਿਬ ਨੇ ਦੋਗਾਨਾ ਨਮਾਜ਼ ਪੜ੍ਹੀ, ਉਹ ਜਾਮਾ ਪਹਿਨ ਲਿਆ ਤੇ ਦੁਨੀਆ ਦੇ ਕੁਤਬ, ਸ਼ੈਖ਼ ਕੁਤਬੁਦ–ਦੀਨ, ਉਨ੍ਹਾਂ ਸਾਰਿਆਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੇ ਡੇਰੇ ਉੱਤੇ ਪਹੁੰਚ ਗਏ।

ਓਥੇ ਤਿੰਨਾਂ ਦਿਨਾਂ ਤੋਂ ਵਧ ਟਿਕਾਣਾ ਨਾ ਕੀਤਾ। ਇਕ ਰਵਾਇਤ ਸੱਤਾਂ ਦਿਨਾਂ ਦੀ ਵੀ ਹੈ।

ਫੇਰ ਹਾਂਸੀ ਵੱਲ ਪਰਤ ਆਏ। ਉਨ੍ਹਾਂ ਦੇ ਪਰਤਣ ਦਾ ਕਾਰਨ ਇਹ ਸੀ ਕਿ ਜਦੋਂ ਸ਼ੈਖ਼ ਸਾਹਿਬ ਨੇ ਕੁਤਬੁਦ–ਦੀਨ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੇ ਘਰ ਵਿਚ ਆ ਟਿਕਾਣਾ ਕੀਤਾ ਤਾਂ ਹਾਂਸੀ ਤੋਂ ਸਰਹੰਗਾ ਨਾਂ ਦਾ ਇਕ ਬੰਦਾ ਆਇਆ।

ਉਸ ਨੇ ਦੋ ਤਿੰਨ ਵਾਰੀ ਇਸ ਘਰ ਵਿਚ ਦਾਖ਼ਲ ਹੋਣ ਦਾ ਜਤਨ ਕੀਤਾ ਪਰ ਉਸ ਨੂੰ ਦਰਬਾਨ ਨੇ ਅੰਦਰ ਨਾ ਲੰਘਣ ਦਿੱਤਾ। ਇਕ ਦਿਨ ਸ਼ੈਖ਼ ਸਾਹਿਬ ਘਰੋਂ ਬਾਹਰ ਨਿਕਲੇ ਤਾਂ ਇਹ ਸਰਹੰਗਾ ਉਨ੍ਹਾਂ ਦੇ ਚਰਨਾਂ ਨੂੰ ਚੰਬੜ ਗਿਆ ਤੇ ਲੱਗਾ ਧਾਈਂ ਮਾਰਨ।

3. ਮੁਸਲਮਾਨਾਂ ਦੇ ਵਿਸ਼ਵਾਸ ਅਨੁਸਾਰ ਉਹ ਵਲੀ ਜਿਸ ਨੇ ਕਿਸੇ ਇਲਾਕੇ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਸਾਂਭੀ ਹੋਈ ਹੋਵੇ ।

ਸ਼ੈਖ਼ ਸਾਹਿਬ ਨੇ ਪੁੱਛਿਆ, ''ਭਲਿਆ ਲੋਕਾ! ਰੋਂਦਾ ਕਿਉਂ ਹੈਂ?''

ਉਸ ਨੇ ਕਿਹਾ, ''ਤੁਸੀਂ ਹਾਂਸੀ ਵਿਚ ਹੁੰਦੇ ਸਾਓ ਤਾਂ ਤੁਹਾਡੇ ਦਰਸ਼ਨ ਸੌਖੇ ਹੋ ਜਾਂਦੇ ਸਨ। ਹੁਣ ਤਾਂ ਤੁਹਾਨੂੰ ਮਿਲਣਾ ਵੀ ਇਕ ਵੱਡੀ ਸਮੱਸਿਆ ਬਣ ਗਈ ਹੈ।''

ਸ਼ੈਖ਼ ਸਾਹਿਬ ਨੇ ਉਸੇ ਘੜੀ ਆਪਣੇ ਸੰਗੀਆਂ ਸਾਹਮਣੇ ਐਲਾਨ ਕਰ ਦਿੱਤਾ ਕਿ ਮੈਂ ਮੁੜ ਕੇ ਹਾਂਸੀ ਜਾਵਾਂਗਾ।

ਸੰਗੀਆਂ ਨੇ ਕਿਹਾ, ''ਤੁਹਾਨੂੰ [ਵੱਡੇ] ਸ਼ੈਖ਼ ਸਾਹਿਬ ਏਥੇ ਟਿਕਣ ਦਾ ਹੁਕਮ ਦੇ ਗਏ ਹਨ, ਫੇਰ ਤੁਸੀਂ ਹੋਰ ਕਿਸੇ ਥਾਂ ਕਿਵੇਂ ਜਾਓਗੇ?''

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਮੇਰੇ ਪੀਰ ਨੇ ਮੇਰੇ ਉੱਤੇ ਜਿਸ ਨਿਆਮਤ ਦੀ ਕਿਰਪਾ ਕੀਤੀ ਹੈ, ਉਹ ਵਸਤੀ ਤੇ ਉਜਾੜ ਵਿਚ ਸਮਾਨ ਹੈ।''

# IV – ਪੈਂਤਾਲੀਵੀਂ ਬੈਠਕ

## ਸ਼ਨੀਵਾਰ, 3 ਰਬੀ'ਉਲ–ਆਖ਼ਿਰ, 718 ਹਿ.
## (15 ਜੂਨ, 1317 ਈ.)

ਹੱਥ ਚੁੰਮਣ ਦਾ ਮਾਣ ਪ੍ਰਾਪਤ ਹੋਇਆ।

ਗੱਲ ਚੱਲ ਪਈ ਮੁਰੀਦਾਂ ਦੇ ਵਿਸ਼ਵਾਸ ਦੀ ਖ਼ੂਬੀ ਤੇ ਪੀਰ ਦੀ ਬਰਕਤ–ਭਰੀ ਇੱਛਾ ਉੱਤੇ ਪਹਿਰਾ ਦੇਣ ਦੀ।

ਇਸ ਪ੍ਰਸੰਗ ਵਿਚ ਇਹ ਕਥਾ ਸੁਣਾਈ ਕਿ ਕਾਜ਼ੀ ਹਮੀਦੁਦ–ਦੀਨ ਨਾਗੌਰੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦਾ ਇਕ ਪੋਤਰਾ ਸੀ, ਜਿਸ ਦਾ ਨਾਂ ਸੀ ਸ਼ਰਫ਼ੁਦ–ਦੀਨ। ਰਹਿਣ ਵਾਲਾ ਨਾਗੌਰ ਦਾ ਸੀ।

ਉਸ ਦੇ ਮਨ ਵਿਚ ਇਸਲਾਮ ਦੇ ਸ਼ੈਖ਼ ਹਜ਼ਰਤ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਜਾ ਕੇ ਆਪ ਦੇ ਮੁਰੀਦ ਬਣਨ ਦੀ ਰੀਝ ਜਾਗੀ।

ਇਸ ਭਾਵਨਾ ਨਾਲ ਨਾਗੌਰ ਤੋਂ ਤੁਰ ਪਿਆ।

ਉਸ ਦੀ ਇਕ ਗੋਲੀ ਸੀ; ਮੁੱਲ ਉਸ ਦਾ ਕੋਈ ਸੌ ਟੰਕਿਆਂ ਦੇ ਏੜ–ਗੇੜ ਵਿਚ ਹੋਵੇਗਾ। ਉਸ ਨੇ ਆਪਣੇ ਸੁਆਮੀ ਨੂੰ ਬੇਨਤੀ ਕੀਤੀ ਕਿ ਜਦੋਂ ਤੁਸੀਂ [ਵੱਡੇ ਸ਼ੈਖ਼ ਜੀ ਪਾਸ] ਪਹੁੰਚ ਕੇ ਮੁਰੀਦ ਬਣ ਜਾਓਗੇ ਤਾਂ ਸ਼ੈਖ਼ ਸਾਹਿਬ ਦੀ ਸੇਵਾ ਵਿਚ ਮੇਰੀ ਚਰਨ–ਬੰਦਨਾ ਵੀ ਪਹੁੰਚਾ ਦੇਣੀ ਤੇ ਨਾਲ ਹੀ ਇਕ ਕਸ਼ੀਦੇ ਨਾਲ ਤਿਆਰ ਕੀਤੀ ਛੋਟੀ ਦਸਤਾਰ ਸ਼ੈਖ਼ ਸਾਹਿਬ ਦੀ ਸੇਵਾ ਵਿਚ ਪੇਸ਼ ਕਰਨ ਲਈ ਉਸ ਨੂੰ ਸੰਭਾਲ ਦਿੱਤੀ।

ਗੱਲ ਕੀ, ਮੌਲਾਨਾ ਸ਼ਰਫ਼ੁਦ–ਦੀਨ ਨੇ ਇਸਲਾਮ ਦੇ ਸ਼ੈਖ਼ ਦੀ ਸੇਵਾ ਵਿਚ ਪਹੁੰਚ ਕੇ ਮੁਰੀਦੀ ਧਾਰਨ ਕੀਤੀ ਤੇ ਇਸ ਸੁਭਾਗ ਦੀ ਪ੍ਰਾਪਤੀ ਦੇ ਉਪਰੰਤ ਬੇਨਤੀ ਕੀਤੀ ਕਿ ਮੇਰੀ ਇਕ ਦਾਸੀ ਹੈ, ਉਹ ਆਪ ਨੂੰ ਮੱਥਾ ਟੇਕਦੀ ਸੀ। ਇਹ ਕਹਿ ਕੇ ਉਸੇ ਵੇਲੇ ਉਸ ਦੀ ਭੇਜੀ ਛੋਟੀ ਦਸਤਾਰ ਆਪ

ਦੇ ਸਨਮੁਖ ਰੱਖ ਦਿੱਤੀ।

ਇਸਲਾਮ ਦੇ ਸ਼ੈਖ਼, ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਬਰਕਤ–ਭਰੀ ਰਸਨਾ ਨੇ ਫ਼ਰਮਾਇਆ, 'ਖ਼ੁਦਾ ਉਸ ਨੂੰ ਆਜ਼ਾਦੀ ਬਖ਼ਸ਼ੇ।''

ਜਦੋਂ ਸ਼ਰਫ਼ੁਦ–ਦੀਨ ਆਪ ਦੇ ਸਾਹਮਣਿਓਂ ਉੱਠਿਆ ਤਾਂ ਸੋਚਣ ਲੱਗਾ ਕਿ ਸ਼ੈਖ਼ ਸਾਹਿਬ ਨੇ ਅੱਲਾਹ ਪਾਸੋਂ ਉਸ ਦੀ ਆਜ਼ਾਦੀ ਦੀ ਮੰਗ ਕੀਤੀ ਹੈ, ਇਸ ਲਈ ਇਹ ਗੱਲ ਤਾਂ ਪੱਕੀ ਹੈ ਕਿ ਉਹ ਆਜ਼ਾਦ ਹੋ ਜਾਵੇਗੀ।

ਪਰ ਉਹ ਹੈ ਬੜੀ ਮਹਿੰਗੀ; ਮੈਂ ਉਸ ਨੂੰ ਆਜ਼ਾਦ ਨਹੀਂ ਕਰ ਸਕਦਾ।

ਉਸ ਨੂੰ ਵੇਚ ਦਿਆਂ? ਹੋ ਸਕਦਾ ਹੈ ਕਿ ਖ਼ਰੀਦਣ ਵਾਲਾ ਉਸ ਨੂੰ ਆਜ਼ਾਦ ਕਰ ਦੇਵੇ।

ਇਹ ਖ਼ਿਆਲ ਆਉਂਦੇ ਸਾਰ ਫੁਰਨਾ ਫੁਰਿਆ ਕਿ ਜੇ ਉਹ ਦਾਸੀ ਕਿਸੇ ਹੋਰ ਕੋਲ ਜਾ ਕੇ ਆਜ਼ਾਦ ਹੋਈ ਤਾਂ ਇਸ ਦਾ ਸਾਰਾ ਪੁੰਨ ਤਾਂ ਅਗਲਾ ਖੱਟ ਲਵੇਗਾ, ਸੋ ਮੈਂ ਹੀ ਕਿਉਂ ਨਾ ਉਸ ਨੂੰ ਮੁਕਤ ਕਰ ਦਿਆਂ?

ਇਹ ਮਨ ਬਣਾ ਕੇ ਸ਼ੈਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋ ਕੇ ਅਰਜ਼ ਗੁਜ਼ਾਰੀ, ''ਮੈਂ ਉਸ ਨੂੰ ਆਜ਼ਾਦ ਕੀਤਾ।''

# IV – ਛਿਆਲੀਵੀਂ ਬੈਠਕ
## ਐਤਵਾਰ, 18 ਰਬੀ'ਉਲ–ਆਖ਼ਿਰ, 718 ਹਿ.
## (19 ਜੂਨ, 1318 ਈ.)

ਹੱਥ ਚੁੰਮਣ ਦਾ ਸੁਭਾਗ ਸੁਲੱਭ ਹੋਇਆ।

...ਸ਼ੈਖ਼ ਸ਼ਿਹਾਬੁਦ–ਦੀਨ ਸੁਹਰਵਰਦੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਦੀ ਗੱਲ ਇਸ ਤਰ੍ਹਾਂ ਛਿੜੀ :

ਉਨ੍ਹਾਂ ਨੂੰ ਕਿਸੇ ਸਮੇਂ ਆਪਣੇ ਸ਼ੈਖ਼ ਪਾਸੋਂ ਇਕ ਪਰਨਾ ਪ੍ਰਾਪਤ ਹੋਇਆ ਸੀ। ਉਹ ਉਸ ਨੂੰ ਹਰ ਵੇਲੇ ਆਪਣੇ ਪਾਸ ਰੱਖਦੇ ਸਨ ਤੇ ਇਸ ਪਾਸੋਂ ਬਰਕਤਾਂ ਪ੍ਰਾਪਤ ਕਰਦੇ ਰਹਿੰਦੇ ਸਨ।

ਇਕ ਵਾਰੀ ਦੀ ਗੱਲ ਹੈ ਕਿ ਜਦੋਂ ਉਹ ਪਰਨਾ ਉਨ੍ਹਾਂ ਦੇ ਚਰਨਾਂ ਵੱਲ ਪਿਆ ਸੀ, ਓਦੋਂ ਕਿਤੇ ਉਨ੍ਹਾਂ ਦੀ ਅੱਖ ਲੱਗ ਗਈ।

ਸਬਬ ਨਾਲ, ਸੁੱਤਿਆਂ ਪਿਆਂ ਦੇ ਪੈਰ ਉਸ ਪਰਨੇ ਨੂੰ ਜਾ ਲੱਗੇ।

ਜਾਗੇ ਤਾਂ ਬੇਅੰਤ ਤੜਪੇ ਤੇ ਕਲਪੇ। ਏਥੋਂ ਤਕ ਕਿ ਫ਼ਰਮਾਇਆ, ''ਮੈਨੂੰ ਯਕੀਨ ਹੈ, ਪਰਲੋ ਦੇ ਦਿਨ ਤਕ, ਮੇਰੇ ਅੰਦਰ, ਸੰਤਾਪ, ਸੋਗ ਤੇ ਦੁੱਖ ਦੀ ਭਾਵਨਾ ਜਿਉਂ ਦੀ ਤਿਉਂ ਕਾਇਮ ਰਹੇਗੀ।''

ਇਸ ਨਾਲ ਜੁੜਦੀ ਇਹ ਗੱਲ ਵੀ ਸੁਣਾਈ ਕਿ ਇਕ ਵਾਰੀ ਇਸਲਾਮ ਦੇ ਸ਼ੈਖ਼, ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਮੈਨੂੰ ਇਕ ਮੋਟੀ ਸਾਰੀ ਖੁਰਦਰੀ ਕੰਬਲੀ ਦੀ ਗੋਦੜੀ ਬਖ਼ਸ਼ੀ ਸੀ, ਜੋ ਅਜੇ ਤਕ ਮੇਰੇ ਪਾਸ ਹੈ।

ਜਦੋਂ ਮੈਂ ਅਜੋਧਨ ਤੋਂ ਦਿੱਲੀ ਵੱਲ ਆ ਰਿਹਾ ਸਾਂ ਤਾਂ ਉਹ ਗੋਦੜੀ ਮੇਰੇ ਕੋਲ ਸੀ।

ਅਸੀਂ ਦੋ ਜਣੇ ਸਾਂ—ਇਕ ਮੈਂ ਤੇ ਇਕ ਮੇਰਾ ਸਾਥੀ।

ਅਸੀਂ ਇਕ ਐਸੀ ਥਾਂ ਪਹੁੰਚ ਗਏ ਜਿੱਥੇ ਵਾਟਮਾਰਾਂ ਦਾ ਡਰ ਸੀ। [ਉੱਤੋਂ] ਮੀਂਹ ਪੈਣ ਲੱਗ ਪਿਆ।

ਮੈਂ ਤੇ ਮੇਰਾ ਸਾਥੀ ਇਕ ਰੁੱਖ ਥੱਲੇ ਖੜੇ ਹੋ ਗਏ। ਏਨੇ ਨੂੰ ਕੁੱਝ ਵਾਟਮਾਰ, ਜਿਨ੍ਹਾਂ ਦਾ ਪਹਿਲਾਂ ਹੀ ਡਰ ਸੀ, ਸਾਡੇ ਸਾਹਮਣੇ ਆ ਖੜੇ ਹੋਏ।

ਮੈਂ ਗੋਦੜੀ ਦੇ ਸਹਾਰੇ ਉਨ੍ਹਾਂ ਵੱਲ ਕੋਈ ਧਿਆਨ ਨਾ ਦਿੱਤਾ।

ਮੇਰੇ ਮਨ ਵਿਚ ਇਹ ਵਿਸ਼ਵਾਸ ਸੀ ਕਿ ਇਹ ਕੱਪੜਾ ਸ਼ੈਖ਼ ਸਾਹਿਬ ਦਾ ਬਖ਼ਸ਼ਿਆ ਹੋਇਆ ਹੈ, ਇਹ ਮੈਥੋਂ ਖੋਹਿਆ ਨਹੀਂ ਜਾ ਸਕਦਾ।

ਫੇਰ ਫੁਰਨਾ ਫੁਰਿਆ ਕਿ ਜੇ ਖੋਹ ਕੇ ਲੈ ਹੀ ਗਏ ਤਾਂ ਮੈਂ ਫੇਰ ਕਦੀ ਕਿਸੇ ਵਸਤੀ ਜਾਂ ਆਬਾਦੀ ਵਾਲੀ ਥਾਂ ਨਹੀਂ ਜਾਵਾਂਗਾ।

ਘੜੀ ਕੁ ਪਿੱਛੋਂ ਉਨ੍ਹਾਂ ਵਾਟਮਾਰਾਂ ਵਿੱਚੋਂ ਕੋਈ ਇਕ ਪਾਸੇ ਤੇ ਕੋਈ ਦੂਜੇ ਪਾਸੇ ਟਿਭ ਗਿਆ।

ਉਹ ਸਾਰੇ ਖਿੰਡ–ਪੁੰਡ ਗਏ; ਸਾਨੂੰ ਕਿਸੇ ਨੇ ਕੁੱਝ ਨਾ ਕਿਹਾ ਤੇ ਅਸੀਂ ਸੁੱਖੀ–ਸਾਂਦੀ [ਆਪਣੇ ਟਿਕਾਣੇ] ਪਹੁੰਚ ਗਏ।

# IV – ਉਣੰਜਵੀਂ ਬੈਠਕ

## ਐਤਵਾਰ, 29 ਜਮਾਦਿਲ–ਆਖ਼ਿਰ, 718 ਹਿ.
## (28 ਅਗਸਤ, 1318 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ।

...ਇਸ ਤੋਂ ਪਿੱਛੋਂ [ਆਪ ਨੇ] ਇਹ ਕਥਾ ਸੁਣਾਈ ਕਿ ਪਹਿਲਾਂ ਜਦੋਂ ਮੈਂ ਦਿੱਲੀ ਤੋਂ ਸ਼ੈਖ਼ ਸਾਹਿਬ ਦੀ ਸੇਵਾ ਵਿਚ ਅਜੋਧਨ ਜਾਂਦਾ ਹੁੰਦਾ ਸਾਂ ਤਾਂ ਤਿੰਨ ਨਾਂ ਧਿਆਉਂਦਾ ਹੁੰਦਾ ਸਾਂ: 'ਯਾ ਹਾਫ਼ਿਜ਼' (ਹੇ ਰੱਖਣਹਾਰੇ!), 'ਯਾ ਨਾਸਿਰ' (ਹੇ ਜਿੱਤਾਂ ਬਖ਼ਸ਼ਣ ਵਾਲੇ!) ਤੇ 'ਯਾ ਮੁਈਨ (ਹੇ ਬਾਹੁੜੀ ਕਰਨ ਵਾਲੇ!)।

ਮੈਂ ਇਹ ਦੁਆ ਕਿਸੇ ਪਾਸੋਂ ਸੁਣੀ ਨਹੀਂ ਸੀ ਹੋਈ। ਬੱਸ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਹੋਣ ਦੇ ਸੰਬੰਧ ਕਰਕੇ ਇਸ ਆਸ ਵਿਚ ਕਿ ਰੱਬ ਬਾਂਹ ਫੜੇਗਾ, ਇਨ੍ਹਾਂ ਤਿੰਨਾਂ ਨਾਵਾਂ ਦਾ ਸਿਮਰਨ ਕਰ ਲੈਂਦਾ ਸਾਂ।

ਮਗਰੋਂ, ਕੁੱਝ ਚਿਰ ਪਿੱਛੋਂ, ਕਿਸੇ ਸੱਜਨ ਨੇ ਮੈਨੂੰ ਇਕ ਦੁਆ ਲਿਖ ਕੇ ਦਿੱਤੀ, ਜੋ ਇਉਂ ਹੈ:

''ਯਾ ਹਾਫ਼ਿਜ਼, ਯਾ ਨਾਸਿਰ, ਯਾ ਮੁਈਨ, ਯਾ ਮਾਲਿਕਿ ਯੌਮੁਦ੍–ਦੀਨ, ਅੱਯਾਕ ਨਅਬੁਦ ਵ ਅੱਯਾਕ ਨਸ਼ਤਈਨ''

('ਹੇ ਰੱਖਣਹਾਰੇ! ਹੇ ਜਿੱਤਾਂ ਦੇ ਦਾਤੇ! ਹੇ ਬਾਹੁੜੀ ਕਰਨ ਵਾਲੇ! ਹੇ ਕਿਆਮਤ ਦੇ ਸੁਆਮੀ! ਅਸੀਂ ਕੇਵਲ ਤੇਰੀ ਬੰਦਗੀ ਕਰਦੇ ਹਾਂ ਤੇ ਕੇਵਲ ਤੇਰੀ ਹੀ ਸਹਾਇਤਾ ਮੰਗਦੇ ਹਾਂ)

## IV – ਇੱਕਵੰਜਵੀਂ ਬੈਠਕ
### ਮੰਗਲਵਾਰ, 13 ਸ਼'ਅਬਾਨ, 718 ਹਿ.
### (10 ਅਕਤੂਬਰ, 1318 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ।

...ਫੇਰ ਫ਼ਰਮਾਇਆ ਕਿ ਇਕ ਸਮੇਂ ਇਸ ਮਹਾ ਪੁਰਖ ਨੇ ਹਾਂਸੀ ਵਿਚ ਪਹੁੰਚ ਕੇ ਧਾਰਮਿਕ ਭਾਸ਼ਣ ਦਿੱਤਾ ਸੀ।

ਇਸਲਾਮ ਦੇ ਸ਼ੈਖ਼, ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਮੈਨੂੰ ਦੱਸਿਆ ਸੀ ਕਿ ਮੈਂ ਵੀ ਉਸ ਦੇ ਕਈ ਭਾਸ਼ਣ ਸੁਣੇ ਸਨ।

ਜਦੋਂ ਉਸ ਨੇ ਹਾਂਸੀ ਵਿਚ ਆ ਕੇ ਭਾਸ਼ਣ ਸ਼ੁਰੂ ਕੀਤਾ ਤਾਂ ਮੈਂ ਵੀ ਉਸ ਨੂੰ ਸੁਣਨ ਲਈ ਗਿਆ।

ਮੇਰੇ ਕਪੜੇ ਮੈਲੇ ਤੇ ਪਾਟੇ ਹੋਏ ਸਨ।

ਅਸੀਂ ਉਸ ਵੇਲੇ ਤਕ ਇਕ ਦੂਜੇ ਨੂੰ ਕਦੀ ਨਹੀਂ ਸੀ ਮਿਲੇ।

ਫੇਰ ਵੀ ਮੇਰੇ ਮਸੀਤ ਵਿਚ ਵੜਨ ਦੀ ਦੇਰ ਸੀ ਕਿ ਉਸ ਨੇ ਮੈਨੂੰ ਵੇਖ ਕੇ ਕਹਿਣਾ ਸ਼ੁਰੂ ਕਰ ਦਿੱਤਾ, ''ਓ ਮੁਸਲਮਾਨੋ ! ਬੋਲ ਦੀ ਪਰਖ ਕਰਨ ਵਾਲਾ ਆ ਪਹੁੰਚਿਆ ਜੇ।''

ਫੇਰ [ਮੇਰੀ] ਅਜੇਹੀ ਉਸਤਤ ਕੀਤੀ ਕਿ ਕਿਸੇ ਬਾਦਸ਼ਾਹ ਦੀ ਕੀ ਹੋਣੀ ਹੈ!

ਉਪਰੰਤ ਤਵੀਤ ਲਿਖਣ ਤੇ ਦੇਣ ਦੀ ਗੱਲ ਚੱਲ ਪਈ। ਆਪ ਨੇ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਹਜ਼ਰਤ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਇਕ ਵਾਰੀ ਇਸਲਾਮ ਦੇ ਸ਼ੈਖ਼ ਕੁਤਬੁਦ–ਦੀਨ ਬਖ਼ਤਯਾਰ, ਅੱਲਾਹ ਉਨ੍ਹਾਂ ਦੀ ਕਬਰ ਉੱਤੇ ਨੂਰ

ਵਰਸਾਏ, ਪਾਸ ਬੇਨਤੀ ਕੀਤੀ ਕਿ ਲੋਕ ਮੇਰੇ ਪਾਸੋਂ ਤਵੀਤ ਮੰਗਦੇ ਹਨ, ਮੈਨੂੰ ਕੀ ਆਗਿਆ ਹੈ? ਲਿਖਾਂ ਤੇ ਦਿਆਂ ਕਿ ਨਾ?

ਇਸਲਾਮ ਦੇ ਸ਼ੈਖ਼, ਹਜ਼ਰਤ ਸ਼ੈਖ਼ ਕੁਤਬੁਦ-ਦੀਨ ਜੀ ਨੇ ਫ਼ਰਮਾਇਆ, ''ਕੰਮ [ਦਾ ਹੋਣਾ] ਨਾ ਤੇਰੇ ਵੱਸ ਹੈ ਨਾ ਮੇਰੇ, ਤਵੀਤ ਰੱਬ ਦਾ ਨਾਂ ਹੈ ਤੇ ਰੱਬ ਦਾ ਕਲਾਮ, ਲਿਖੀ ਜਾ ਤੇ ਦੇਈ ਜਾ।''

ਫੇਰ ਖ਼੍ਵਾਜਾ ਸਾਹਿਬ [ਔਲੀਆ ਜੀ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਬੜੀ ਵਾਰੀ ਮੇਰੇ ਅੰਦਰ ਫੁਰਨਾ ਫੁਰਦਾ ਸੀ ਕਿ ਮੈਂ ਵੀ ਕਿਸੇ ਭਲੇ ਵੇਲੇ ਤਵੀਤ ਲਿਖਣ ਦੀ ਆਗਿਆ ਮੰਗ ਲਵਾਂ।

ਇਕ ਵਾਰੀ ਬਦ੍ਰੁਦ-ਦੀਨ ਇਸਹਾਕ, ਜੋ ਤਵੀਤ ਲਿਖਿਆ ਕਰਦਾ ਸੀ, ਹਾਜ਼ਰ ਨਹੀਂ ਸੀ ਤੇ ਬਾਹਰ ਤਵੀਤ ਮੰਗਣ ਵਾਲਿਆਂ ਦੀ ਭੀੜ ਲੱਗੀ ਹੋਈ ਸੀ।

ਆਪ ਨੇ ਮੈਨੂੰ ਲਿਖਣ ਦਾ ਇਸ਼ਾਰਾ ਕੀਤਾ।

ਮੈਂ ਤਵੀਤ ਲਿਖਣ ਲੱਗ ਪਿਆ।

ਲੋਕ ਬਹੁਤ ਸਨ ;

[ਏਧਰ] ਲਿਖਣ ਦਾ ਕੰਮ ਵਧ ਗਿਆ, [ਓਧਰ] ਭੀੜ ਧੱਕਮ-ਧੱਕੀ ਹੋ ਪਈ।

ਏਨੇ ਨੂੰ ਸ਼ੈਖ਼ ਸਾਹਿਬ ਨੇ ਮੇਰੇ ਵੱਲ ਮੂੰਹ ਕਰ ਕੇ ਫ਼ਰਮਾਇਆ, ''ਹੰਭ ਗਿਐਂ?''

ਮੈਂ ਉੱਤਰ ਦਿੱਤਾ, ''ਜੀ, ਆਪ ਜਾਣੀਜਾਣ ਹੋ।''

ਫੇਰ ਫ਼ਰਮਾਇਆ, ''ਮੈਂ ਤੈਨੂੰ ਤਵੀਤ ਲਿਖਣ ਤੇ ਦੇਣ ਦੀ ਆਗਿਆ ਦੇ ਦਿੱਤੀ ਸੀ।''

ਅਤੇ ਫੇਰ ਇਹ ਫ਼ਰਮਾਇਆ, ''ਬਜ਼ੁਰਗ ਦੀ ਛੁਹ ਦਾ ਵੀ ਬੜਾ ਅਸਰ ਹੁੰਦਾ ਹੈ ...''

## IV – ਬਵੰਜਵੀਂ ਬੈਠਕ

### ਸੋਮਵਾਰ, 11 ਰਮਜ਼ਾਨ, 718 ਹਿ.

### (6 ਨਵੰਬਰ, 1318 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ।

ਹਰ ਆਉਣ ਵਾਲਾ ਕੋਈ ਨਾ ਕੋਈ ਚੀਜ਼, ਭੇਟ ਵਜੋਂ, ਲਿਆਉਂਦਾ ਸੀ।

ਇਕ ਬਿਨਾਂ ਭੇਟ ਤੋਂ ਹੀ ਅੰਦਰ ਆ ਵੜਿਆ।

.ਜਦੋਂ ਉਹ ਜਾਣ ਲਈ ਉੱਠਿਆ ਤਾਂ ਖ਼੍ਵਾਜਾ ਸਾਹਿਬ (ਔਲੀਆ ਜੀ), ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਉਸ ਦੇ ਪੱਲੇ ਵਿਚ ਕੁੱਝ ਪਾ ਦੇਣ ਦੀ ਹਿਦਾਇਤ ਕੀਤੀ।

ਫੇਰ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼, ਹਜ਼ਰਤ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦਾ ਕਹਿਣਾ ਸੀ ਕਿ ਜੋ ਕੋਈ ਮੈਨੂੰ ਮਿਲਣ ਆਉਂਦਾ ਹੈ, ਉਹ ਕੁੱਝ–ਨਾ–ਕੁੱਝ ਲੈ ਕੇ ਹੀ ਆਉਂਦਾ ਹੈ।

ਪਰ ਜੇ ਕੋਈ ਵਿਚਾਰਾ ਕੁੱਝ ਵੀ ਲਿਆਉਣ ਜੋਗਾ ਨਹੀਂ ਹੁੰਦਾ, ਉਸ ਨੂੰ ਹਰ ਹਾਲਤ ਵਿਚ ਮੇਰੇ ਵੱਲੋਂ ਕੁੱਝ–ਨਾ–ਕੁੱਝ ਦੇਣਾ ਬਣਦਾ ਹੈ ...

# IV – ਤਿਰਵੰਜਵੀਂ ਬੈਠਕ

## ਸ਼ਨੀਵਾਰ, 21 ਰਮਜ਼ਾਨ, 718 ਹਿ.
## (18 ਨਵੰਬਰ, 1318 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ।

...ਗੱਲ ਨਮਾਜ਼ ਦੀ ਤੇ ਨਮਾਜ਼ ਵਿਚ ਲਿਵ ਜੁੜਨ ਦੀ ਚੱਲ ਪਈ।

ਦਾਸ ਨੇ ਬੇਨਤੀ ਕੀਤੀ, ''ਸੁਣਿਆ ਹੈ, ਕਈ ਵਾਰੀ, ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖ, ਨਮਾਜ਼ ਤੋਂ ਇਲਾਵਾ ਵੀ, ਬੈਠੇ–ਬੈਠੇ, ਕਈ ਕਈ ਵਾਰ ਸਿਜਦੇ ਕਰਦੇ ਰਹਿੰਦੇ ਸਨ''।

ਫ਼ਰਮਾਇਆ, ''ਠੀਕ ਹੈ।''

ਫੇਰ ਫ਼ਰਮਾਇਆ ਕਿ ਇਕ ਵਾਰੀ ਸ਼ੈਖ਼ ਸਾਹਿਬ ਆਪਣੀ ਕੋਠੜੀ ਵਿਚ ਬੈਠੇ ਹੋਏ ਸਨ। ਬਾਰ ਢੋਇਆ ਹੋਇਆ ਸੀ।

ਮੈਂ ਕਿਸੇ ਨਾ ਕਿਸੇ ਤਰ੍ਹਾਂ ਅੰਦਰ ਝਾਤੀ ਮਾਰੀ।

ਕੀ ਵੇਖਦਾ ਹਾਂ ਕਿ ਉਹ ਵਾਰ ਵਾਰ ਖੜੇ ਹੁੰਦੇ, ਫੇਰ ਸਿਜਦਾ ਕਰਦੇ ਤੇ ਇਹ ਤੁਕ ਉਚਾਰਦੇ :

ਬਰਾਏ ਤੂ ਮੀਰਮ, ਬਰਾਏ ਤੂ ਜ਼ੀਅਮ

(ਮੈਂ ਮਰਾਂ ਤੇਰੇ ਲਈ, ਤੇ ਜੀਵਾਂ ਵੀ ਤੇਰੇ ਲਈ)

ਉਪਰੰਤ ਉਨ੍ਹਾਂ ਦੇ ਚਲਾਣੇ ਦੀ ਕਥਾ ਛਿੜ ਪਈ। ਫ਼ਰਮਾਇਆ ਕਿ ਮੁਹੱਰਮ ਦੀ ਪੰਜ ਤਾਰੀਖ਼ ਨੂੰ ਰੋਗ ਨੇ ਉਨ੍ਹਾਂ ਉੱਤੇ ਜ਼ੋਰ ਪਾ ਲਿਆ।

ਰਾਤ ਦੀ ਨਮਾਜ਼ ਪੰਗਤ ਵਿਚ ਪੜ੍ਹੀ, ਪਿੱਛੋਂ ਬੇਹੋਸ਼ ਹੋ ਗਏ।

ਘੜੀ ਕੁ ਪਿੱਛੋਂ ਹੋਸ਼ ਮੁੜੀ ਤਾਂ ਪੁੱਛਿਆ, ''ਮੈਂ ਰਾਤ ਦੀ ਨਮਾਜ਼ ਪੜ੍ਹ ਬੈਠਾ ਹਾਂ ਕਿ ਨਹੀਂ?''

ਸਭ ਨੇ ਕਿਹਾ, ''ਜੀ ਪੜ੍ਹ ਬੈਠੇ ਹੋ।''

ਕਹਿਣ ਲੱਗੇ, ਇਕ ਵਾਰੀ ਫ਼ੇਰ ਪੜ੍ਹ ਹੀ ਲਵਾਂ, ਫੇਰ ਖ਼ਬਰੇ ਕੀ ਹੋ ਜਾਣਾ ਹੈ?''

ਦੂਜੀ ਵਾਰੀ ਨਮਾਜ਼ ਪੜ੍ਹਦੇ ਹੀ ਫੇਰ ਬੇਹੋਸ਼ ਹੋ ਗਏ । ਇਸ ਵਾਰੀ ਬੇਹੋਸ਼ੀ ਲੰਮੀ ਸੀ।

ਜਦੋਂ ਹੋਸ਼ ਪਰਤੀ ਤਾਂ ਪੁੱਛਣ ਲੱਗੇ, ''ਕੀ ਮੈ ਸੌਣ ਵੇਲੇ ਦੀ ਨਮਾਜ਼ ਪੜ੍ਹ ਚੁੱਕਾਂ?''

ਲੋਕਾਂ ਨੇ ਕਿਹਾ, ''ਆਪ ਦੋ ਵਾਰ ਪੜ੍ਹ ਚੁੱਕੇ ਹੋ।''

ਆਪ ਨੇ ਫ਼ਰਮਾਇਆ, ''ਇਕ ਵਾਰੀ ਹੋਰ ਪੜ੍ਹ ਹੀ ਲਵਾਂ, ਅੱਗੋਂ ਖ਼ਬਰੇ ਕੀ ਹੋਣਾ ਹੈ?''

ਸੋ ਤੀਜੀ ਵਾਰ ਨਮਾਜ਼ ਪੜ੍ਹੀ ਤੇ ਪੜ੍ਹਦੇ ਸਾਰ ਅੱਲਾਹ ਨੂੰ ਪਿਆਰੇ ਹੋ ਗਏ ...

# IV – ਛੁਰੰਜਵੀਂ ਬੈਠਕ

## ਐਤਵਾਰ, 13 ਜ਼ਿਲਕ'ਅਦਹ, 718 ਹਿ.
## (6 ਜਨਵਰੀ, 1319 ਈ.)

ਚਰਨ ਪਰਸਣ ਦੀ ਪੂੰਜੀ ਪ੍ਰਾਪਤ ਹੋਈ।

... ਇਸ ਮੌਕੇ ਉੱਤੇ ਆਪ ਨੇ ਇਹ ਕਥਾ ਸੁਣਾਈ ਕਿ ਪਿਛਲੇ ਦਿਨੀਂ ਹਮੀਦ ਨਾਂ ਦਾ ਇਕ ਬੰਦਾ ਪਹਿਲਾਂ ਦਿੱਲੀ ਰਿਹਾ ਕਰਦਾ ਸੀ ਤੇ ਤੁਗ਼ਰਲ ਦੀ ਨੌਕਰੀ ਕਰਦਾ ਸੀ। ਪਿੱਛੋਂ ਜਾ ਕੇ ਲਖਨੌਤੀ ਦਾ ਬਾਦਸ਼ਾਹ ਬਣ ਬੈਠਾ ਸੀ।

ਗੱਲ ਕੀ, ਇਹ ਹਮੀਦ ਕਿਸੇ ਤੁਗ਼ਰਲ ਦਾ ਚਾਕਰ ਸੀ ਤੇ ਉਸ ਦੀ ਸੇਵਾ ਵਿਚ ਹਰ ਵੇਲੇ ਤਤਪਰ ਰਹਿੰਦਾ ਸੀ।

ਇਕ ਦਿਨ ਉਸ ਦੀ ਸੇਵਾ ਵਿਚ ਖੜਾ ਸੀ ਕਿ ਉਸ ਨੂੰ ਕੋਈ ਆਕਾਰ ਦਿੱਸਿਆ ਜੋ ਕਹਿ ਰਿਹਾ ਸੀ, "ਓਏ ਹਮੀਦਾ ! ਤੂੰ ਇਸ ਬੰਦੇ ਦੀ ਹਜ਼ੂਰੀ ਵਿਚ ਕਿਉਂ ਖੜਾ ਏਂ? "

ਇਹ ਕਹਿ ਕੇ ਉਹ ਆਕਾਰ ਲੋਪ ਹੋ ਗਿਆ।

ਖ਼੍ਵਾਜਾ ਹਮੀਦ ਚਕਰਾ ਗਿਆ, ਬਈ ਇਹ ਕੀ ਹੋਇਆ?

ਇਕ ਵਾਰੀ ਫੇਰ ਉਸ ਦੀ ਸੇਵਾ ਵਿਚ ਖੜਾ ਸੀ ਕਿ ਉਸ ਦੇ ਸਾਹਮਣੇ ਉਹੀ ਆਕਾਰ ਆ ਖੜਾ ਹੋਇਆ ਤੇ ਉਸੇ ਤਰ੍ਹਾਂ ਬੋਲਿਆ, "ਓਏ ਹਮੀਦ! ਏਸ ਬੰਦੇ ਦੀ ਹਜ਼ੂਰੀ ਵਿਚ ਕਿਉਂ ਖੜਾ ਏਂ?"

ਉਹ ਫੇਰ ਬੜਾ ਹੈਰਾਨ ਹੋਇਆ।

ਤੀਜੀ ਵਾਰ ਫੇਰ ਉਹੀ ਆਕਾਰ ਦਿੱਸਿਆ ਤੇ ਉਸ ਨੇ ਫੇਰ ਉਹੀ ਕੁੱਝ ਦੁਹਰਾਇਆ ਕਿ ਤੂੰ ਇਸ ਬੰਦੇ ਦੀ ਸੇਵਾ ਵਿਚ ਕਿਉਂ ਖੜਾ ਏਂ?

ਇਸ ਵਾਰੀ ਹਮੀਦ ਨੇ ਉੱਤਰ ਦਿੱਤਾ, "ਕਿਉਂ ਨਾ ਖੜਾ ਹੋਵਾਂ?"

ਮੈਂ ਚਾਕਰ ਹਾਂ ਤੇ ਉਹ ਮੇਰਾ ਮਾਲਕ ਹੈ। ਮੈਨੂੰ ਤਨਖ਼ਾਹ ਦੇਂਦਾ ਹੈ, ਫੇਰ ਖੜਾ ਕਿਉਂ ਨਾ ਹੋਵਾਂ?''

ਉਹ ਆਕਾਰ ਬੋਲਿਆ, ''ਤੂੰ ਵਿਦਵਾਨ ਹੈਂ, ਉਹ ਮੂਰਖ ਹੈ; ਤੂੰ ਆਜ਼ਾਦ ਹੈਂ, ਉਹ ਗ਼ੁਲਾਮ ਹੈ, ਤੂੰ ਭਲਾ ਲੋਕ ਹੈਂ, ਉਹ ਬਦਕਾਰ ਹੈ।''

ਇਹ ਕਹਿ ਕੇ ਉਹ ਲੋਪ ਹੋ ਗਿਆ।

ਖ਼੍ਵਾਜਾ ਹਮੀਦ ਨੇ ਇਸ ਗੱਲ ਨੂੰ ਸੋਚਿਆ–ਵਿਚਾਰਿਆ ਤੇ ਆਪਣੇ ਮਲਿਕ ਨੂੰ ਜਾ ਕੇ ਕਿਹਾ, ''ਮੇਰੇ ਵੱਲ ਤੁਹਾਡਾ ਕੁੱਝ ਨਿਕਲਦਾ ਹੋਵੇ ਜਾਂ ਹੋਰ ਕੋਈ ਲੈਣਾ–ਦੇਣਾ ਹੋਵੇ ਤਾਂ [ਵੇਖ ਕੇ] ਮੇਰਾ ਹਿਸਾਬ ਚੁਕਾ ਦਿਓ। ਮੈਂ [ਹੋਰ] ਨੌਕਰੀ ਨਹੀਂ ਕਰਨੀ।''

ਉਸ ਮਲਿਕ ਨੇ ਕਿਹਾ, ''ਤੂੰ ਇਹ ਕੀ ਕਹਿ ਰਿਹਾ ਹੈਂ? ਕਿਤੇ ਪਾਗਲ ਤਾਂ ਨਹੀਂ ਹੋ ਗਿਆ?''

ਖ਼੍ਵਾਜਾ ਹਮੀਦ ਨੇ ਕਿਹਾ, ''ਨਹੀਂ ਜੀ, ਮੈਂ ਤੁਹਾਡੇ ਪਾਸ ਨਹੀਂ ਰਹਿ ਸਕਦਾ, ਮੈਨੂੰ ਸਬਰ ਦੀ ਦਾਤ ਮਿਲ ਗਈ ਹੈ ...''

...ਇਸ ਮੌਕੇ ਉੱਤੇ ਇਸੇ ਖ਼੍ਵਾਜਾ ਹਮੀਦ ਦੀ ਕਥਾ ਫੇਰ ਛੇੜੀ ।

ਆਪ ਨੇ ਫ਼ਰਮਾਇਆ ਕਿ ਜਦੋਂ ਉਹ ਮਲਿਕ ਦੀ ਚਾਕਰੀ ਛੱਡ ਬੈਠਾ ਤਾਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਚਰਨਾਂ ਨਾਲ ਆ ਜੁੜਿਆ ਤੇ ਮੁਰੀਦੀ ਧਾਰਨ ਕਰ ਲਈ।

ਮੈਂ ਉਸ ਨੂੰ ਦੇਖਿਆ ਹੈ, ਉਹ ਬੜਾ ਸ਼ਰੀਫ ਆਦਮੀ ਸੀ।

ਉਹ ਕਦੀ ਕਦੀ [ਮਸੀਤ ਵਿਚ] ਧਾਰਮਿਕ ਭਾਸ਼ਣ ਵੀ ਦੇਂਦਾ ਹੁੰਦਾ ਸੀ। ਉਸ ਨੇ ਦਰਵੇਸ਼ੀ ਤੇ ਬੰਦਗੀ ਵਿਚ ਬੜੀ ਪਕਿਆਈ ਪ੍ਰਾਪਤ ਕਰ ਲਈ ਸੀ।

ਉਸ ਨੂੰ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਸਲਾਹ ਦਿੱਤੀ ਕਿ ਹੁਣ ਤੂੰ ਜਾ ਕੇ ਇੰਦਪਤ

ਵਿਚ ਟਿਕ ਜਾ, ਕਿਉਂਕਿ ਹੁਣ ਤੂੰ ਉਸ ਤਾਰੇ ਵਾਂਗ ਹੈਂ ਜੋ ਸੂਰਜ ਦੇ ਸਨਮੁਖ ਆਪਣੀ ਜੋਤ ਗਵਾ ਬੈਠਦਾ ਹੈ। ਤੂੰ ਇੰਦਪਤ ਜਾ ਕੇ ਟਿਕ ਜਾ।''

ਖ਼੍ਵਾਜਾ ਹਮੀਦ ਨੇ ਜਦੋਂ ਇਹ ਹੁਕਮ ਸੁਣਿਆ ਤਾਂ ਝੱਟ ਮੰਨ ਗਿਆ ਪਰ ਉਸੇ ਰਾਤ ਸੱਤ ਬੰਦਿਆਂ ਨੇ ਹੱਜ ਦੀ ਸਲਾਹ ਬਣਾ ਲਈ।

ਖ਼੍ਵਾਜਾ ਹਮੀਦ ਆ ਕੇ ਜੋੜਿਆਂ ਵਾਲੀ ਥਾਂ ਖੜਾ ਹੋ ਗਿਆ ਤੇ ਸ਼ੈਖ਼ ਸਾਹਿਬ ਨੂੰ ਅਰਜ਼ ਕੀਤੀ, ''ਮੈਂ ਜੋੜਿਆਂ ਵਾਲੀ ਥਾਂ ਖੜਾ ਹਾਂ ਕਿਉਂਕਿ ਆਪ ਦਾ ਹੁਕਮ ਭੰਗ ਕਰ ਰਿਹਾ ਹਾਂ । ਹਜ਼ੂਰ ਨੇ ਮੈਨੂੰ ਇੰਦਪਤ ਵਿਚ ਜਾ ਟਿਕਣ ਦਾ ਹੁਕਮ ਦਿੱਤਾ ਹੈ । ਮੈਂ ਇੰਦਪਤ ਤੇ ਕੈਲੋਖਰੀ ਨੂੰ ਕਾਫ਼ੀ ਵੇਖ–ਚਾਖ ਬੈਠਾ ਹਾਂ । ਹੁਣ ਮੇਰੇ ਯਾਰ ਹੱਜ ਕਰਨ ਚੱਲੇ ਨੇ । ਹਜ਼ੂਰ ਮੈਨੂੰ ਵੀ ਆਗਿਆ ਦੇਣ ਤਾਂ ਜੋ ਉਨ੍ਹਾਂ ਦੀ ਸੰਗਤ ਵਿਚ ਮੈਂ ਵੀ ਹੱਜ ਕਰ ਆਵਾਂ।''

ਸ਼ੈਖ਼ ਸਾਹਿਬ ਨੇ ਫ਼ਰਮਾਇਆ, ''ਜਾਓ।''

ਗੱਲ ਕੀ ਉਸ ਨੇ ਸੰਗਤ ਨਾਲ ਜਾ ਕੇ ਹੱਜ ਦਾ ਸੁਭਾਗ ਪ੍ਰਾਪਤ ਕੀਤਾ।

ਉਹ ਮੁੜਦਿਆਂ, ਰਾਹ ਵਿਚ ਹੀ, ਰੱਬ ਨੂੰ ਪਿਆਰਾ ਹੋ ਗਿਆ ਸੀ।

# IV – ਪਚਵੰਜਵੀਂ ਬੈਠਕ
## ਸੋਮਵਾਰ, 21 ਜ਼ਿਲਕ'ਅਦਹ, 718 ਹਿ.
## (14 ਜਨਵਰੀ, 1319 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ।

...ਫੇਰ ਫ਼ਰਮਾਇਆ ਜਦੋਂ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਉਨ੍ਹਾਂ ਪਾਸ ਬੈ'ਅਤ ਕੀਤੀ।

ਵਾਪਸੀ ਉੱਤੇ ਰਾਹ ਵਿਚ, ਤ੍ਰੇਹ ਲੱਗੀ।

ਲੂ ਸਖ਼ਤ ਗਰਮ ਤੇ ਪਾਣੀ ਬੜੀ ਦੂਰ।

ਜਾਂਦਿਆਂ-ਜਾਂਦਿਆਂ ਇਕ ਪਹਿਆ ਆ ਗਿਆ। ਓਥੇ ਇਕ ਮੇਰੀ ਜਾਣ-ਪਛਾਣ ਦਾ 'ਅਲਵੀ[1] ਖੜਾ ਵੇਖਿਆ । ਉਸ ਦਾ ਨਾਂ ਸੀ ਸੱਯਦ ਅਮਾਦ। ਅੱਛਾ ਖ਼ੁਸ਼-ਰਹਿਣਾ ਬੰਦਾ ਸੀ । ਉਸ ਦੇ ਨੇੜੇ ਪਹੁੰਚ ਕੇ ਮੈਂ ਉਸ ਨੂੰ ਪੁੱਛਿਆ, ''ਏਥੇ ਕਿਤੇ ਨੇੜੇ-ਤੇੜੇ ਪਾਣੀ ਹੈ? ਬੜੀ ਤ੍ਰੇਹ ਲੱਗੀ ਹੋਈ ਹੈ।''

ਉਸ ਦੇ ਕੋਲ ਇਕ ਲੋਟਾ ਪਿਆ ਸੀ।

ਉਹ ਬੋਲਿਆ, ''ਬੜੇ ਵੇਲੇ ਸਿਰ ਪਹੁੰਚਿਐਂ। ਆਹ ਲੈ ਲੋਟਾ ਤੇ ਪੀ ਲੈ ਪਾਣੀ; ਜਿੰਨਾਂ ਮਰਜ਼ੀ।''

ਅਸਲ ਵਿਚ ਉਸ ਲੋਟੇ ਵਿਚ ਸ਼ਰਾਬ ਸੀ ਜਾਂ ਭੰਗ।

ਮੈਂ ਤਾੜ ਗਿਆ । ਮੈਂ ਕਿਹਾ, ''ਇਸ ਨੂੰ ਤਾਂ ਮੈਂ ਉੱਕਾ ਮੂੰਹ ਨਹੀਂ ਲਾਉਣਾ।''

---

1. ਹਜ਼ਰਤ ਅਲੀ ਦੀ ਨਸਲ ਦਾ ਉਹ ਬੰਦਾ ਜੋ ਫ਼ਾਤਿਮਾ ਜੀ ਦੇ ਪੇਟੋਂ ਨਾ ਜੰਮਿਆ ਹੋਵੇ ।

ਮੌਲਵੀ ਬੋਲਿਆ, ''ਨੇੜੇ-ਤੇੜੇ ਕਿਤੇ ਵੀ ਪਾਣੀ ਨਹੀਂ ਹੈ। ਏਸੇ ਕਰਕੇ ਤਾਂ ਇਸ ਨੂੰ ਚੁੱਕੀ ਫਿਰਦਾਂ। ਬੜੀ ਦੂਰ ਤਾਈਂ ਪਾਣੀ ਨਹੀਂ ਮਿਲਣ ਲੱਗਾ, ਇਸ ਲਈ ਜੇ ਇਹ ਨਹੀਂ ਪੀਏਂਗਾ ਤਾਂ ਜਾਨ ਤੋਂ ਹੱਥ ਧੋ ਬੈਠੇਂਗਾ।''

ਮੈਂ ਕਿਹਾ, ''ਵੀਰ ਮੇਰੇ ! ਬਸ ਇਹੀ ਹੋਵੇਗਾ ਨਾ ਕਿ ਮਰ ਜਾਵਾਂਗਾ! ਜੋ ਹੋਣਾ ਹੈ ਬੇਸ਼ੱਕ ਪਿਆ ਹੋਵੇ। ਮੈਂ ਤਾਂ ਆਪਣੇ ਸ਼ੈਖ਼ ਦਾ ਹੱਥ ਫੜ ਕੇ ਬਚਨ ਦਿੱਤਾ ਹੋਇਆ ਹੈ ਕਿ ਮੈਂ ਇਸ ਨੂੰ ਮੂੰਹ ਨਹੀਂ ਲਾਵਾਂਗਾ।''

ਇਹ ਕਹਿ ਕੇ ਮੈਂ ਓਥੋਂ ਤੁਰ ਪਿਆ।

ਅਜੇ ਥੋੜੀ ਦੂਰ ਹੀ ਤੁਰਿਆ ਸਾਂ ਕਿ ਮੈਂ ਪਾਣੀ ਕੋਲ ਪਹੁੰਚ ਗਿਆ...

# IV – ਇਕਾਹਠਵੀਂ ਬੈਠਕ

## ਐਤਵਾਰ, 8 ਸਫ਼ਰ, 719 ਹਿ.
## (5 ਅਪ੍ਰੈਲ, 1319 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ।

...ਧਨਾਢ ਲੋਕਾਂ ਤੇ ਉਨ੍ਹਾਂ ਦੇ ਪੂੰਜੀ–ਪ੍ਰੇਮ ਦੀ ਗੱਲ ਚੱਲ ਪਈ।

ਫੇਰ ਆਪ ਨੇ ਫ਼ਰਮਾਇਆ ਕਿ ਇਕ ਵਾਰੀ ਇਕ ਬੰਦਾ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਉਨ੍ਹਾਂ ਦਿਨਾਂ ਦੇ ਇਕ ਪੈਸੇ ਵਾਲੇ ਸ਼ੈਖ਼ ਦੀ ਗੱਲ ਛੇੜ ਕੇ ਬੋਲਿਆ, ''ਉਹ ਸ਼ੈਖ਼ ਹੈ ਤਾਂ ਬੜੀ ਮੋਟੀ ਅਸਾਮੀ, ਪਰ ਕਹਿੰਦਾ ਹੈ ਮੈਨੂੰ ਕਿਸੇ ਨੂੰ ਪੈਸੇ ਦੇਣ ਦੀ ਆਗਿਆ ਨਹੀਂ ਹੈ ।''

ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ) ਇਹ ਸੁਣ ਕੇ ਮੁਸਕਰਾ ਪਏ ਤੇ ਬੋਲੇ, ''ਇਹ ਸਭ ਢੁੱਚਰਾਂ ਹਨ।''

ਫੇਰ ਫ਼ਰਮਾਇਆ ''ਜੇ ਕਿਤੇ ਉਹ ਸ਼ੈਖ਼ ਮੈਨੂੰ ਆਪਣੇ ਖ਼ਰਚ ਦਾ ਵਕੀਲ ਬਣਾ ਲਵੇ ਤਾਂ ਮੈਂ ਦੁਹਾਂ ਤਿੰਨਾਂ ਦਿਨਾਂ ਦੇ ਵਿਚ ਵਿਚ ਉਸ ਦਾ ਸਾਰਾ ਖ਼ਜਾਨਾ ਵੀ ਖ਼ਾਲੀ ਕਰ ਦਿਆਂ ਤੇ ਇਕ ਪੈਸਾ ਵੀ ਉਸ ਦੀ ਮਰਜ਼ੀ ਤੋਂ ਬਿਨਾਂ ਨਾ ਵੰਡਾਂ।

...ਦੁਨੀਆ ਦੇ ਤਿਆਗਣ ਦੇ ਸੰਬੰਧ ਵਿਚ ਹੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਇਹ ਕਥਾ ਵੀ ਸੁਣਾਈ ਕਿ ਜੋ ਵੀ ਮਾਇਆ ਉਨ੍ਹਾਂ ਪਾਸ [ਚੜ੍ਹਾਵੇ ਵਜੋਂ] ਆਉਂਦੀ ਉਹ ਵਰਤ–ਵਰਤਾ ਛੱਡਦੇ।

ਏਥੋਂ ਤਕ ਕਿ ਜਦੋਂ ਦੇਹੰਤ ਹੋਇਆ ਤਾਂ ਖੱਫਣ ਤੇ ਕਬਰ ਜੋਗਾ ਸਮਾਨ ਵੀ [ਘਰੋਂ] ਨਾ ਨਿਕਲਿਆ।

ਕਬਰ ਲਈ ਕੱਚੀਆਂ ਇੱਟਾਂ ਚਾਹੀਦੀਆਂ ਸਨ, ਪਰ ਕਿੱਥੋਂ ਆਉਂਦੀਆਂ?

ਘਰ ਦਾ ਜਿਹੜਾ ਦਰਵਾਜ਼ਾ ਕੱਚੀਆਂ ਇੱਟਾਂ ਨਾਲ ਖੜਾ ਕੀਤਾ ਹੋਇਆ ਸੀ। ਉਨ੍ਹਾਂ ਦੀ ਕਬਰ ਬਣਾਉਣ ਲਈ ਉਹ ਦਰਵਾਜ਼ਾ ਢਾਹਿਆ ਗਿਆ ਅਤੇ ਕਬਰ ਲਈ ਉਨ੍ਹਾਂ ਇੱਟਾਂ ਨੂੰ ਵਰਤਿਆ ਗਿਆ।

## IV – ਛਿਆਹਠਵੀਂ ਬੈਠਕ
### ਵੀਰਵਾਰ, 7 ਰਜਬ, 719 ਹਿ.
### (24 ਜੁਲਾਈ, 1319 ਈ.)

ਚਰਨ ਪਰਸਣ ਦੀ ਪੂੰਜੀ ਹੱਥ ਲੱਗੀ ।

...ਗੱਲ ਇਹ ਚੱਲ ਪਈ ਕਿ ਮੁਰੀਦ ਜਦੋਂ ਆਪਣੇ ਪੀਰ ਦੀ ਹਜ਼ੂਰੀ ਵਿਚ ਆਉਂਦੇ ਹਨ ਤਾਂ ਮੱਥਾ ਟੇਕਦੇ ਹਨ।

ਸ਼ੈਖ਼ ਸਾਹਿਬ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੇ ਫ਼ਰਮਾਇਆ ਕਿ ਮੈਂ ਲੋਕਾਂ ਨੂੰ ਇਉਂ ਕਰਨ ਤੋਂ ਹੋੜਨਾ ਚਾਹੁੰਦਾ ਸਾਂ, ਪਰ ਕਿਉਂਕਿ ਮੇਰੇ ਸ਼ੈਖ਼ ਜੀ ਦੇ ਸਾਹਮਣੇ ਵੀ ਇਸੇ ਤਰ੍ਹਾਂ ਹੁੰਦਾ ਰਿਹਾ ਸੀ। ਇਸ ਲਈ ਮੈਂ ਵੀ ਨਹੀਂ ਰੋਕਦਾ...

ਦਾਸ ਨੇ ਇਸ ਗੱਲ ਦੇ ਪਰਥਾਇ ਬੇਨਤੀ ਕੀਤੀ ਕਿ ਜੋ ਲੋਕ ਪੀਰ ਜੀ ਦੀ ਸੇਵਾ ਵਿਚ ਹਾਜ਼ਰ ਹੋ ਚੁੱਕੇ ਹਨ ਤੇ ਮੁਰੀਦ ਬਣ ਕੇ ਬੈਂਅਤ ਕਰ ਚੁੱਕੇ ਹਨ, ਉਨ੍ਹਾਂ ਦੀ ਮੁਰੀਦੀ ਤੇ ਬੈਂਅਤ ਆਪਣੇ ਪੀਰ ਜੀ ਨਾਲ ਪ੍ਰੇਮ–ਪਿਆਰ ਕਾਰਨ ਹੈ। ਸੋ ਜਿੱਥੇ ਪ੍ਰੇਮ–ਪਿਆਰ ਦਾ ਪ੍ਰਵੇਸ਼ ਹੋ ਜਾਏ ਓਥੇ ਮੱਥਾ ਟੇਕਣਾ ਇਕ ਅਸਲੋਂ ਨਿਗੁਣੀ ਜਿਹੀ ਸੇਵਾ ਹੈ।

ਖ਼੍ਵਾਜਾ ਸਾਹਿਬ [ਔਲੀਆ ਜੀ], ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸੋਂ ਸੁਣਿਆ ਸੀ ਕਿ ਇਕ ਵਾਰੀ ਸ਼ੈਖ਼ ਅਬੂ ਸ'ਈਦ ਅੱਬੁਲ–ਖ਼ੈਰ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਘੋੜੇ ਉੱਤੇ ਸਵਾਰ ਹੋ ਕੇ ਜਾ ਰਹੇ ਸਨ ਕਿ ਇਕ ਮੁਰੀਦ ਨੇ, ਜੋ ਪੈਦਲ ਸੀ, ਆ ਕੇ ਆਪ ਦੇ ਗੋਡੇ ਨੂੰ ਚੁੰਮਿਆਂ।

ਸ਼ੈਖ਼ ਸਾਹਿਬ ਨੇ ਕਿਹਾ, ''ਜ਼ਰਾ ਹੇਠਾਂ''

ਮੁਰੀਦ ਨੇ ਆਪ ਦੇ ਚਰਨ ਚੁੰਮ ਲਏ।

ਸ਼ੈਖ਼ ਸਾਹਿਬ ਨੇ ਹੋਰ ਥੱਲੇ ਵੱਲ ਜਾਣ ਦਾ ਹੁਕਮ ਦਿੱਤਾ।

ਮੁਰੀਦ ਨੇ ਘੋੜੇ ਦਾ ਗੋਡਾ ਚੁੰਮਿਆ।

ਆਪ ਨੇ ਏਸ ਤੋਂ ਵੀ ਥੱਲੇ ਜਾਣ ਲਈ ਕਿਹਾ।

ਮੁਰੀਦ ਨੇ ਘੋੜੇ ਦੇ ਸੁੰਮਾਂ ਨੂੰ ਇੱਕ ਚੁੰਮਣ ਦਿੱਤਾ।

ਸ਼ੈਖ਼ ਨੇ ਇਸ ਤੋਂ ਵੀ ਹੇਠਾਂ ਜਾਣ ਦਾ ਹੁਕਮ ਦਿੱਤਾ।

ਮੁਰੀਦ ਨੇ ਧਰਤੀ ਨੂੰ ਜਾ ਚੁੰਮਿਆ।

ਓਦੋਂ ਸ਼ੈਖ਼ ਸਾਹਿਬ ਨੇ ਫ਼ਰਮਾਇਆ ਕਿ ਮੈਂ ਜਦੋਂ ਤੈਨੂੰ ਹੇਠਾਂ ਤੇ ਹੋਰ ਹੇਠਾਂ ਜਾਣ ਲਈ ਕਹਿੰਦਾ ਰਿਹਾ ਹਾਂ ਤਾਂ ਮੇਰੀ ਮਨਸ਼ਾ ਧਰਤੀ ਨੂੰ ਚੁਮਾਉਣ ਦੀ ਨਹੀਂ ਸੀ । [ਅਸਲੀ ਗੱਲ ਇਹ ਸੀ ਕਿ] ਜਿਉਂ ਜਿਉਂ ਤੂੰ ਨੀਵਾਂ ਹੁੰਦਾ ਜਾ ਰਿਹਾ ਸੈਂ ਤਿਉਂ ਤਿਉਂ ਤੇਰੀ ਪਦਵੀ ਉਚੇਰੀ ਹੁੰਦੀ ਜਾ ਰਹੀ ਸੀ।

ਉਨ੍ਹਾਂ ਦਰਵੇਸ਼ਾਂ ਦੀ ਕਥਾ ਚੱਲ ਪਈ ਜਿਨ੍ਹਾਂ ਨੂੰ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਆਪਣੇ ਖ਼ਲੀਫ਼ੇ ਥਾਪਿਆ ਸੀ।

ਆਪ ਦੀ ਬਰਕਤ–ਭਰੀ ਰਸਨਾ ਨੇ ਫ਼ਰਮਾਇਆ ਕਿ ਉਨ੍ਹਾਂ ਵਿੱਚੋਂ ਇਕ 'ਆਰਿਫ਼ ਨਾਂ ਦਾ ਦਰਵੇਸ਼ ਸੀ।

ਉਸ ਨੂੰ ਸੇਵਿਸਤਾਨ ਤੇ ਉਸ ਦੇ ਆਸ ਪਾਸ ਦੇ ਇਲਾਕੇ ਵਿਚ ਭੇਜਿਆ ਅਤੇ ਬੈਂ'ਅਤ ਲੈਣ ਦੀ ਖੁੱਲ੍ਹ ਦਿੱਤੀ।

ਗੱਲ ਇਉਂ ਹੋਈ ਕਿ ਉੱਚ ਤੇ ਮੁਲਤਾਨ ਵਾਲੇ ਪਾਸੇ ਦਾ ਇਕ ਮਲਿਕ ਸੀ। 'ਆਰਿਫ਼ ਇਸ ਇਲਾਕੇ ਦਾ ਇਮਾਮ ਸੀ ਜਾਂ ਕਿਸੇ ਹੋਰ ਸੰਬੰਧ ਕਰਕੇ ਓਥੇ ਰਹਿੰਦਾ ਸੀ।

ਇਕ ਵਾਰੀ ਉਸ ਮਲਿਕ ਨੇ ਸੌ ਟੰਕੇ ਉਸ 'ਆਰਿਫ਼ ਦੀ ਹੱਥੀਂ ਇਸਲਾਮ ਦੇ ਸ਼ੈਖ਼, ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਭੇਜੇ।

ਉਸ ਨੇ ਉਨ੍ਹਾਂ ਵਿੱਚੋਂ ਪੰਜਾਹ ਟੰਕੇ ਆਪਣੇ ਕੋਲ ਰੱਖ ਲਏ ਤੇ ਪੰਜਾਹ ਟੰਕੇ ਸ਼ੈਖ਼ ਸਾਹਿਬ ਦੀ ਸੇਵਾ ਵਿਚ ਪੇਸ਼ ਕੀਤੇ।

ਸ਼ੈਖ਼ ਸਾਹਿਬ ਨੇ ਮੁਸਕਰਾ ਕੇ ਕਿਹਾ, ''ਤੂੰ ਤਾਂ ਭਰਾਵਾਂ ਵਾਲੀ ਵੰਡ ਕਰ ਲਈ ਹੈ।''

'ਆਰਿਫ਼ ਬੜਾ ਕੱਚਾ ਹੋਇਆ ਤੇ ਝੱਟ ਉਹ ਪੰਜਾਹ ਟੰਕੇ ਵੀ ਲਿਆ ਹਾਜ਼ਰ ਕੀਤੇ ਤੇ ਲੇਲ੍ਹੜੀਆਂ ਕੱਢ ਕੇ ਲੱਗਾ ਮੁਆਫ਼ੀਆਂ ਮੰਗਣ। ਫੇਰ ਮੁਰੀਦ ਬਣਨ ਦੀ ਇੱਛਾ ਪ੍ਰਗਟਾਈ।

ਸ਼ੈਖ਼ ਸਾਹਿਬ ਨੇ ਉਸ ਨੂੰ ਆਪਣਾ ਹੱਥ ਫੜਾ ਕੇ ਬੈ'ਅਤ ਲਈ। ਉਸ ਨੇ ਆਪਣਾ ਸਿਰ ਵੀ ਰੋਡ-ਮੋਡ ਕਰਾ ਲਿਆ।

ਉਪਰੰਤ ਡਾਢੀ ਦ੍ਰਿੜ੍ਹਤਾ ਨਾਲ ਸ਼ੈਖ਼ ਸਾਹਿਬ ਦੀ ਸੇਵਾ ਵਿਚ ਜੁੱਟ ਗਿਆ।

ਅੰਤ ਵਿਚ ਸ਼ੈਖ਼ ਸਾਹਿਬ ਨੇ ਉਸ ਨੂੰ ਬੈ'ਅਤ ਲੈਣ ਦੀ ਆਗਿਆ ਦੇ ਕੇ ਸੇਵਿਸਤਾਨ ਵੱਲ ਭੇਜ ਦਿੱਤਾ।

# V – ਪਹਿਲੀ ਬੈਠਕ

## ਸ਼ਨੀਵਾਰ, 21 ਸ਼'ਅਬਾਨ, 719 ਹਿ.
## (7 ਅਕਤੂਬਰ, 1319 ਈ.)

ਚਰਨ ਪਰਸਣ ਦੀ ਪੂੰਜੀ ਹੱਥ ਆਈ।

...ਜਦੋਂ ਉਸ ਸਿਆਣੇ ਨੇ ਆਪਣੀ ਕਥਾ ਮੁਕਾਈ ਤਾਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਇਕ ਵਾਰੀ ਇਕ ਬੰਦਾ ਦਿੱਲੀ ਤੋਂ ਅਜੋਧਨ ਜਾ ਕੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਾਸ ਪ੍ਰਾਸਚਿਤ ਕਰਨ ਲਈ ਰਵਾਨਾ ਹੋਇਆ।

ਰਾਹ ਵਿਚ ਇਕ ਅਵਾਰਾ ਗਾਇਕਾ ਉਸ ਦੇ ਨਾਲ ਹੋ ਤੁਰੀ।

ਗਾਇਕਾ ਨੇ ਬੜਾ ਜ਼ੋਰ ਲਾਇਆ ਕਿ ਕਿਸੇ ਤਰ੍ਹਾਂ ਉਸ ਬੰਦੇ ਨੂੰ [ਆਪਣੇ ਜਾਲ ਵਿਚ] ਫਸਾ ਲਵੇ ਪਰ ਕਿਉਂਕਿ ਉਸ ਬੰਦੇ ਦੀ ਨੀਅਤ ਸਾਫ਼ ਸੀ ਇਸ ਲਈ ਉਸ ਨੇ ਉਸ ਛਨਾਲ ਵੱਲ ਉੱਕਾ ਕੋਈ ਧਿਆਨ ਨਾ ਦਿੱਤਾ।

ਸਬਬ ਨਾਲ ਰਾਹ ਵਿਚ ਇਕ ਪੜਾ ਅਜਿਹਾ ਆ ਗਿਆ ਜਿੱਥੇ ਉਸ ਨੂੰ ਗਾਇਕਾ ਦੇ ਨਾਲ ਇੱਕੋ ਊਠ ਉੱਤੇ ਕਜਾਵੇ ਵਿਚ ਆਹਮੋ–ਸਾਹਮਣੇ ਬੈਠਣਾ ਪਿਆ।

ਗਾਇਕਾ, ਉਸ ਦੇ ਏਨੀ ਨੇੜੇ ਢੁੱਕ ਕੇ ਬੈਠੀ ਕਿ ਉਨ੍ਹਾਂ ਵਿਚ ਨਾ ਕੋਈ ਵਿੱਥ ਰਹੀ, ਨਾ ਉਹਲਾ।

ਇਸ ਹਾਲਤ ਵਿਚ ਉਸ ਬੰਦੇ ਦਾ ਜ਼ਰਾ–ਮਾਸਾ ਦਿਲ ਕਰ ਆਇਆ ਜਾਂ ਮੂੰਹ ਵਿੱਚੋਂ ਕੋਈ ਗੱਲ ਕੱਢ ਬੈਠਾ ਜਾਂ ਖ਼ਬਰੇ ਹੱਥ ਨਾਲ ਕੋਈ ਛੇੜ–ਛਾੜ ਕਰਨ ਲੱਗਾ ਹੋਵੇਗਾ ਕਿ ਏਨੇ ਨੂੰ ਉਸ ਨੇ ਇਕ ਬੰਦਾ ਵੇਖਿਆ ਜਿਸ ਨੇ ਆ ਕੇ ਉਸ ਦੇ ਮੂੰਹ ਉੱਤੇ ਇਕ ਚੰਡ ਜੜ ਦਿੱਤੀ ਤੇ ਬੋਲਿਆ, ''ਜਾਣਾ

ਫ਼ਲਾਣੇ ਵੱਲ ਤੋਬਾ ਕਰਨ ਤੇ ਕਰਨੇ ਇਹ ਕਾਰੇ?''

ਉਹ ਬੰਦਾ ਝੱਟ ਸੰਭਲ ਗਿਆ ਤੇ ਉਸ ਤੋਂ ਪਿੱਛੋਂ ਉਸ ਔਰਤ ਵੱਲ ਅੱਖ ਪੁੱਟ ਕੇ ਵੀ ਨਾ ਵੇਖਿਆ।

ਗੱਲ ਕੀ, ਜਦੋਂ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਪਹਿਲੀ ਗੱਲ ਜਿਹੜੀ ਸ਼ੈਖ਼ ਸਾਹਿਬ ਨੇ ਉਸ ਨਾਲ ਕੀਤੀ ਉਹ ਇਹ ਸੀ ਕਿ ਅੱਲਾਹ ਨੇ ਉਸ ਦਿਨ ਤੇਰੀ ਪੈਜ ਰੱਖ ਲਈ...

# V – ਦੂਜੀ ਬੈਠਕ

## ਵੀਰਵਾਰ, 8 ਰਮਜ਼ਾਨ, 719 ਹਿ.

## (24 ਅਕਤੂਬਰ, 1319 ਈ.)

ਚਰਨ ਪਰਸਣ ਦਾ ਮਾਣ ਪ੍ਰਾਪਤ ਹੋਇਆ।

...ਇਸੇ ਰੰਗ ਦੀ ਇਕ ਹੋਰ ਕਹਾਣੀ ਸੁਣਾਈ ਕਿ ਉੱਚ ਤੇ ਮੁਲਤਾਨ ਦਾ ਰਾਜ–ਪ੍ਰਬੰਧ ਸ਼ੇਰ ਖ਼ਾਨ ਦੇ ਹੱਥ ਵਿਚ ਸੀ।

ਉਸ ਦੀ ਇਸਲਾਮ ਦੇ ਸ਼ੈਖ਼, ਸ਼ੈਖ਼ ਫ਼ਰੀਦੁਦ–ਦੀਨ ਜੀ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਵਿਚ, ਉੱਕਾ ਕੋਈ ਸ਼ਰਧਾ ਨਹੀਂ ਸੀ।

ਇਸਲਾਮ ਦੇ ਸ਼ੈਖ਼ ਸਾਹਿਬ ਉਸ ਬਾਰੇ ਇਹ ਦੋ ਤੁਕਾਂ ਬੜੀ ਵਾਰੀ ਦੁਹਰਾਇਆ ਕਰਦੇ ਸਨ :

ਅਫ਼ਸੋਸ ਕਿ ਅਜ਼ ਹਾਲਿ ਮਨਤ ਨੀਸਤ ਖ਼ਬਰ

ਵਾਂ ਗਾਹ ਖ਼ਬਰ ਸ਼ਵਦ ਕਿ ਅਫ਼ਸੋਸ ਖ਼ੁਰੀ

(ਅਫ਼ਸੋਸ, ਤੈਨੂੰ ਮੇਰੇ ਹਾਲ ਦਾ ਕੋਈ ਪਤਾ ਨਹੀਂ।

ਜਦੋਂ ਪਤਾ ਲੱਗਾ, ਓਦੋਂ ਤੂੰ ਬਹੁਤ ਪਛਤਾਏਂਗਾ)

ਅੰਤ ਵਿਚ ਫ਼ਰਮਾਇਆ ਕਿ ਜਿਸ ਵਰ੍ਹੇ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਪਰਲੋਕ ਸਿਧਾਰੇ

ਉਸੇ ਵਰ੍ਹੇ ਇਸ ਇਲਾਕੇ ਵਿਚ ਕਾਫ਼ਰ ਆ ਵੜੇ।

... ਏਥੋਂ ਆਪ ਨੇ ਬਚਨ ਕੀਤਾ,

''ਉਹ ਜੁਗ ਵੀ ਕੈਸਾ ਕਮਾਲ ਦਾ ਹੁੰਦਾ ਹੋਵੇਗਾ, ਜਦੋਂ ਇਹ ਪੰਜ ਬਜ਼ੁਰਗ ਇੱਕੋ ਵੇਲੇ ਜੀਉਂਦੇ ਸਨ :

1. ਸ਼ੈਖ਼ ਅੱਬੁਲ–ਗ਼ੀਸ ਯਮਨੀ
2. ਸ਼ੈਖ਼ ਸੈਫ਼ੁਦ–ਦੀਨ ਬਾਖ਼ਰਜ਼ੀ
3. ਸ਼ੈਖ਼ ਸ'ਅਦੁਦ–ਦੀਨ ਹਮਵੀਆ
4. ਸ਼ੈਖ਼ ਬਹਾਉਦ–ਦੀਨ ਜ਼ਕਰੀਆ ਤੇ
5. ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ ।

## V – ਤੀਜੀ ਬੈਠਕ
### ਮੰਗਲਵਾਰ, 27 ਰਮਜ਼ਾਨ, 719 ਹਿ.
### (11 ਨਵੰਬਰ, 1319 ਈ.)
### (28 ਰਮਜ਼ਾਨ)

ਚਰਨ ਪਰਸਣ ਦੀ ਪੂੰਜੀ ਹੱਥ ਆਈ ।

...ਫੇਰ ਫ਼ਰਮਾਇਆ ਮੈਂ ਬਥੇਰੇ ਇਹੋ ਜਿਹੇ ਬੰਦਿਆਂ ਨੂੰ ਜਾਣਦਾ ਹਾਂ ਜਿਨ੍ਹਾਂ ਨੂੰ ਵੇਖ ਕੇ ਸਿਆਣ ਤਾਂ ਲੈਂਦਾ ਹਾਂ ਪਰ ਨਾਂ-ਪਤੇ ਦੀ ਕੋਈ ਪਛਾਣ ਨਹੀਂ ਹੁੰਦੀ।

ਇਸ ਸੰਬੰਧ ਵਿਚ ਇਹ ਕਥਾ ਸੁਣਾਈ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਇਕ ਸੁਪੁੱਤਰ ਦਾ ਨਾਂ ਨਿਜ਼ਾਮੁਦ-ਦੀਨ ਸੀ ਤੇ ਉਹ ਆਪ ਦੇ ਸਾਰੇ ਸੁਪੁੱਤਰਾਂ ਤੋਂ ਵੱਧ ਲਾਡਲਾ ਸੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ।

ਉਹ ਫ਼ੌਜੀ ਸੀ ਤੇ ਸ਼ੈਖ਼ ਸਾਹਿਬ ਦੇ ਸਨਮੁਖ ਕਾਫ਼ੀ ਗੁਸਤਾਖ਼ੀ ਵੀ ਵਰਤ ਲੈਂਦਾ ਸੀ।

ਉਹ ਭਾਵੇਂ ਕੁੱਝ ਕਹਿ ਦੇਂਦਾ ਸ਼ੈਖ਼ ਸਾਹਿਬ ਲਾਡ ਕਰਕੇ ਹੱਸ ਛੱਡਦੇ ਤੇ ਉਸ ਦੇ ਕਹੇ-ਸੁਣੇ ਦਾ ਗੁੱਸਾ ਨਾ ਕਰਦੇ।

ਇਕ ਵਾਰੀ ਇਹ ਸੁਪੁੱਤਰ ਸਫ਼ਰ ਉੱਤੇ ਗਿਆ ਹੋਇਆ ਸੀ।

ਕੁੱਝ ਚਿਰ ਪਿੱਛੋਂ [ਉਸ ਨੇ] ਕਿਸੇ ਦੇ ਹੱਥ ਇਸਲਾਮ ਦੇ ਸ਼ੈਖ਼ ਨੂੰ ਆਪਣੀ ਸਲਾਮ ਭੇਜੀ।

ਜਦੋਂ ਉਸ ਬੰਦੇ ਨੇ ਆ ਕੇ ਸਨੇਹਾ ਦਿੱਤਾ ਕਿ ਹਜ਼ੂਰ ਦੇ ਸੁਪੁੱਤਰ ਨਿਜ਼ਾਮੁਦ-ਦੀਨ ਨੇ ਸਲਾਮ ਭੇਜੀ ਹੈ ਤਾਂ ਆਪ ਨੇ ਸਵਾਲ ਕੀਤਾ, ''ਕਿਸ ਨੇ?''

# V – ਅੱਠਵੀਂ ਬੈਠਕ

## ਵੀਰਵਾਰ, 26 ਜ਼ਿਲਹਿੱਜਹ, 719 ਹਿ.

## (7 ਫ਼ਰਵਰੀ, 1320 ਈ.)

ਹੱਥ ਚੁੰਮਣ ਦੀ ਪੂੰਜੀ ਪ੍ਰਾਪਤ ਹੋਈ ...

...ਫੇਰ ਆਪ ਨੇ ਓਦੋਂ ਦੀ ਗੱਲ ਸੁਣਾਈ ਜਦੋਂ ਸ਼ੈਖ਼ ਬਹਾਉਦ–ਦੀਨ ਜ਼ਕਰੀਆ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਪਾਣੀ ਦੇ ਕੰਢੇ ਪਹੁੰਚੇ ਸਨ।

ਉਨ੍ਹਾਂ ਦੇ ਮੁਰੀਦ ਵੁਜ਼ੂ ਕਰ ਰਹੇ ਸਨ।

ਜਦੋਂ ਉਨ੍ਹਾਂ ਦੀ ਨਜ਼ਰ ਸ਼ੈਖ਼ ਸਾਹਿਬ ਉੱਤੇ ਪਈ ਤਾਂ, ਇਕ ਸੂਫ਼ੀ ਨੂੰ ਛੱਡ ਕੇ, ਬਾਕੀ ਸਭ ਨੇ ਵੁਜ਼ੂ ਵਿੱਚੇ ਛੱਡ ਦਿੱਤੀ ਤੇ ਸਨਮਾਨ ਵਜੋਂ ਖੜੇ ਹੋ ਗਏ।

ਸੂਫ਼ੀ ਨੇ ਵੁਜ਼ੂ ਮੁਕਾ ਕੇ ਮਗਰੋਂ ਬੜੇ ਅਦਬ ਨਾਲ ਹਾਜ਼ਰੀ ਭਰੀ।

ਸ਼ੈਖ਼ ਸਾਹਿਬ ਨੇ ਫ਼ਰਮਾਇਆ ਕਿ ਤੁਹਾਡੇ ਸਾਰਿਆਂ ਵਿੱਚੋਂ ਦਰਵੇਸ਼ ਉਹੀ ਹੈ ਜਿਸ ਨੇ ਪਹਿਲਾਂ ਵੁਜ਼ੂ ਮੁਕਾਈ ਫੇਰ ਮੇਰਾ ਆਦਰ–ਭਾਉ ਕੀਤਾ।

ਇਹ ਗੱਲ ਚੱਲ ਰਹੀ ਸੀ ਜਦੋਂ ਦਾਸ ਨੇ ਬੇਨਤੀ ਕੀਤੀ, ''ਜੇ ਕੋਈ ਨਫ਼ਲ ਦੀ ਨਮਾਜ਼ ਵਿੱਚੇ ਛੱਡ ਕੇ ਆਪਣੇ ਪੀਰ ਦੇ ਸਤਕਾਰ ਵਿਚ ਤਤਪਰ ਹੋ ਜਾਏ ਤਾਂ ਕੀ ਉਸ ਉੱਤੇ ਕਾਫ਼ਰ ਹੋਣ ਦਾ ਦੋਸ਼ ਲੱਗ ਸਕਦਾ ਹੈ?''

ਆਪ ਨੇ ਫ਼ਰਮਾਇਆ, ''ਨਹੀਂ।''

ਫੇਰ ਦਾਸ ਦੀ ਬੇਨਤੀ ਉੱਤੇ ਆਪ ਨੇ ਪੀਰ ਵਿਚ ਮੁਰੀਦ ਦੇ ਵਿਸ਼ਵਾਸ ਦੀ ਦ੍ਰਿੜ੍ਹਤਾ ਬਾਰੇ ਆਪਣੀ ਬਰਕਤ–ਭਰੀ ਰਸਨਾ ਤੋਂ ਇਉਂ ਫ਼ਰਮਾਇਆ:

ਇਕ ਵਾਰੀ ਦੀ ਗੱਲ ਹੈ ਕਿ ਵੱਡੇ ਸ਼ੈਖ਼ ਸਾਹਿਬ ਫ਼ਰੀਦੁਦ–ਦੀਨ,

ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਬਦ੍ਰਦ-ਦੀਨ ਇਸਹਾਕ ਨੂੰ ਹਾਕ ਮਾਰੀ।

ਬਦ੍ਰਦ-ਦੀਨ, ਜੋ ਨਮਾਜ਼ ਪੜ੍ਹ ਰਿਹਾ ਸੀ, ਉੱਤਰ ਵਿਚ, ਵਿੱਚੋਂ ਹੀ ਉੱਚੀ ਸਾਰੀ ਬੋਲ ਪਿਆ, ''ਹਾਂ ਜੀ।''

ਇਸ ਤੋਂ ਪਿੱਛੋਂ ਇਕ ਹੋਰ ਗੱਲ ਸੁਣਾਈ ਕਿ ਇਕ ਵਾਰੀ ਹਜ਼ਰਤ ਮੁਹੱਮਦ ਸਾਹਿਬ[1], ਮਹਾ ਮਹਾਨ ਅੱਲਾਹ ਵੱਲੋਂ ਉਨ੍ਹਾਂ ਉੱਤੇ ਰਹਿਮਤ ਅਤੇ ਸਲਾਮ ਹੋਵੇ, ਨੇ ਖਾਣਾ ਖਾਂਦਿਆਂ ਕਿਸੇ ਨੂੰ ਆਵਾਜ਼ ਦਿੱਤੀ।

ਅੱਗੋਂ ਉਹ ਨਮਾਜ਼ ਪੜ੍ਹ ਰਿਹਾ ਸੀ।

ਉਸ ਨੇ ਆਉਣ ਵਿਚ ਕੁੱਝ ਢਿੱਲ ਕਰ ਦਿੱਤੀ।

ਰਸੂਲ, ਮਹਾ ਮਹਾਨ ਅੱਲਾਹ ਵੱਲੋਂ ਉਨ੍ਹਾਂ ਉੱਤੇ ਰਹਿਮਤ ਅਤੇ ਸਲਾਮ ਹੋਵੇ, ਨੇ ਪੁੱਛਿਆ, ''ਤੂੰ ਏਨੀ ਦੇਰ ਕਿਉਂ ਲਾ ਦਿੱਤੀ?''

ਉਸ ਨੇ ਕਿਹਾ, ''ਜੀ, ਮੈਂ ਨਮਾਜ਼ ਪੜ੍ਹ ਰਿਹਾ ਸਾਂ।''

ਰਸੂਲ, ਮਹਾ ਮਹਾਨ ਅੱਲਾਹ ਵੱਲੋਂ ਉਨ੍ਹਾਂ ਉੱਤੇ ਰਹਿਮਤ ਅਤੇ ਸਲਾਮ ਹੋਵੇ, ਨੇ ਫ਼ਰਮਾਇਆ, ''ਜਦੋਂ ਅੱਲਾਹ ਜਾਂ ਅੱਲਾਹ ਦਾ ਰਸੂਲ ਅਵਾਜ਼ ਦੇਵੇ ਤਾਂ ਅੱਗੋਂ ਝੱਟ-ਪੱਟ ਉੱਤਰ ਦੇਣਾ ਚਾਹੀਦਾ ਹੈ।''

ਇਸ ਤੋਂ ਉਪਰੰਤ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਆਪਣੀ ਬਰਕਤ-ਭਰੀ ਰਸਨਾ ਤੋਂ ਫ਼ਰਮਾਇਆ ਕਿ ਸ਼ੈਖ਼ ਦਾ ਫ਼ਰਮਾਨ ਰਸੂਲ ਦੇ ਫ਼ਰਮਾਨ ਦੇ ਤੁੱਲ ਹੀ ਹੁੰਦਾ ਹੈ ...

---

1. ਹਜ਼ਰਤ ਮੁਹੱਮਦ ਸਾਹਿਬ ਦੇ ਜਨਮ ਤੇ ਸਮਾਉਣ ਦੀਆਂ ਕਈ ਤਾਰੀਖ਼ਾਂ ਮਿਲਦੀਆਂ ਹਨ। ਏਥੋਂ ਤਕ ਕਿ ਪੰਜਾਬ ਯੂਨੀਵਰਸਿਟੀ, ਲਾਹੌਰ ਵੱਲੋਂ 1986 ਵਿਚ ਛਪੇ ਉਰਦੂ ਦਾਇਰਾ-ਇ ਮਆਰਿਫ਼ਿ-ਇਸਲਾਮੀਆ ਦੀ 19ਵੀਂ ਜਿਲਦ ਦੇ ਸਫ਼ਾ 12 ਤੇ 47 ਵਿਚ ਵੀ ਜਨਮ ਦੀਆਂ ਤਿੰਨ ਵੱਖ-ਵੱਖ ਤਾਰੀਖਾਂ ਦਿੱਤੀਆਂ ਹੋਈਆਂ ਹਨ ਪਰ ਵਧੇਰੇ ਕਰ ਕੇ ਜਨਮ ਦੀ ਮਿਤੀ 20 ਅਪ੍ਰੈਲ 571 ਈ ਤੇ ਚਲਾਣਾ 25 ਮਈ 632 ਈ ਵਿਚ ਹੀ ਪ੍ਰਵਾਨ ਕੀਤਾ ਜਾਂਦਾ ਹੈ।

# V – ਨੌਵੀਂ ਬੈਠਕ

## ਮੰਗਲਵਾਰ, 2 ਜਮਾਦਿਲ–ਅੱਵਲ, 720 ਹਿ.
## (10 ਜੂਨ, 1320 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ ...

...ਗੱਲ ਸ਼ੈਖ਼ ਦੀ ਆਤਮ–ਸ਼ਕਤੀ ਤੇ ਉਨ੍ਹਾਂ ਦੀ ਦੁਆ ਦੀ ਛਿੜ ਪਈ ।

ਆਪ ਨੇ ਫ਼ਰਮਾਇਆ ਕਿ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੇ ਸ਼ਰਧਾਲੂਆਂ ਵਿੱਚੋਂ ਇਕ ਸੀ ਮੁਹੱਮਦ ਸ਼ਾਹ ਗ਼ੌਰੀ । ਉਹ ਬੜੇ ਸਿਦਕ ਤੇ ਦ੍ਰਿੜ੍ਹ ਵਿਸ਼ਵਾਸ ਵਾਲਾ ਬੰਦਾ ਸੀ।

ਇਕ ਵਾਰੀ ਉਹ ਸ਼ੈਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਬੜਾ ਉੱਖੜਿਆ–ਉੱਖੜਿਆ ਤੇ ਘਾਬਰਿਆ ਹੋਇਆ ਸੀ।

ਸ਼ੈਖ਼ ਸਾਹਿਬ ਨੇ ਪੁੱਛਿਆ, ''ਕੀ ਗੱਲ ਹੈ?''

ਉਸ ਨੇ ਕਿਹਾ, ''ਮੇਰਾ ਇਕ ਭਰਾ ਹੈ। ਬੀਮਾਰੀ ਨੇ ਉਸ ਨੂੰ ਨਿਢਾਲ ਕੀਤਾ ਹੋਇਆ ਹੈ। ਕੁੱਝ ਦਮਾਂ ਦਾ ਪ੍ਰਾਹੁਣਾ ਲੱਗਦਾ ਹੈ। ਹੋ ਸਕਦਾ ਹੈ ਜੋ ਪਲ ਆਪ ਦੀ ਸੇਵਾ ਵਿਚ ਬਿਤਾਏ ਹਨ, ਉਹ ਇਨ੍ਹਾਂ ਵਿਚ ਹੀ ਪੂਰਾ ਹੋ ਗਿਆ ਹੋਵੇ। ਮੈਂ ਇਸੇ ਲਈ ਕੁੱਝ ਘਾਬਰਿਆ ਤੇ ਉੱਖੜਿਆ ਹੋਇਆ ਹਾਂ''

ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਫ਼ਰਮਾਇਆ,'' ਇਸ ਘੜੀ ਜੋ ਤੇਰੀ ਦਸ਼ਾ ਹੈ, ਉਮਰ ਭਰ ਮੇਰੀ ਇਹੋ ਦਸ਼ਾ ਰਹੀ ਹੈ, ਪਰ ਮੈਂ ਕਦੀ ਕਿਸੇ ਨੂੰ ਜਤਾਇਆ ਨਹੀਂ।''

ਫੇਰ ਉਸ ਨੂੰ ਕਿਹਾ, ''ਤੂੰ ਜਾ ਤੇਰਾ ਭਰਾ ਰਾਜ਼ੀ–ਬਾਜ਼ੀ ਹੋ ਜਾਵੇਗਾ।''

ਮੁਹੱਮਦ ਸ਼ਾਹ ਸ਼ੈਖ਼ ਸਾਹਿਬ ਪਾਸੋਂ ਉੱਠ ਕੇ ਘਰ ਪਹੁੰਚਿਆ ਤਾਂ ਕੀ ਵੇਖਿਆ ਕਿ ਭਰਾ ਉੱਠ ਕੇ ਬੈਠਾ ਹੋਇਆ ਹੈ ਤੇ ਰੋਟੀ ਖਾ ਰਿਹਾ ਹੈ।

# V – ਪੰਦਰਵੀਂ ਬੈਠਕ

## ਵੀਰਵਾਰ, 5 ਰਮਜ਼ਾਨ, 720 ਹਿ.

## (9 ਅਕਤੂਬਰ, 1320 ਈ.)

ਹੱਥ ਚੁੰਮਣ ਦਾ ਸੁਭਾਗ ਪ੍ਰਾਪਤ ਹੋਇਆ।

ਗੱਲ ਸੰਗਤ ਦੇ ਪ੍ਰਭਾਵ ਦੀ ਛਿੜ ਪਈ।

ਇਸ ਪ੍ਰਸੰਗ ਵਿਚ ਆਪ ਨੇ ਫ਼ਰਮਾਇਆ ਕਿ ਇਕ ਵਾਰੀ ਨਸੀਰੁੱਦ–ਦੀਨ ਨਾਂ ਦਾ ਇਕ ਵਿਦਿਆਰਥੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਹਾਜ਼ਰ ਹੋਇਆ।

ਖ਼ਬਰੇ, ਵਪਾਰ ਦੀ ਨੀਅਤ ਨਾਲ ਹੀ ਆਇਆ ਹੋਵੇਗਾ।

ਖ਼ੈਰ, ਜਦੋਂ ਸ਼ੈਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਤਾਂ ਮੁਰੀਦ ਬਣਿਆ ਤੇ ਬੈਂ'ਅਤ ਕੀਤੀ।

ਉਸ ਦੇ ਸਿਰ ਦੇ ਵਾਲ ਬੜੇ ਲੰਮੇ ਸਨ।

ਇਕ ਦਿਨ ਇਕ ਜੋਗੀ ਆਇਆ।

ਇਸ ਵਿਦਿਆਰਥੀ ਨੇ ਉਸ ਤੋਂ ਪੁੱਛਣਾ ਸ਼ੁਰੂ ਕਰ ਦਿੱਤਾ ਕਿ ਜੇ ਸਿਰ ਦੇ ਵਾਲ ਵਧਾਉਣੇ ਹੋਣ ਤਾਂ ਕਿਹੜੀ ਦਵਾਈ ਵਰਤਣੀ ਚਾਹੀਦੀ ਹੈ?

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਮੈਂ ਜਦੋਂ ਇਸ ਬੈਂ'ਅਤ ਕਰ ਚੁੱਕੇ ਵਿਦਿਆਰਥੀ ਨੂੰ ਜੋਗੀ ਕੋਲੋਂ ਵਾਲ ਲੰਮੇ ਕਰਨ ਦਾ ਦਾਰੂ ਪੁੱਛਦਿਆਂ ਸੁਣਿਆ ਤਾਂ ਮੇਰੇ ਅੰਦਰ ਉਸ ਲਈ ਘ੍ਰਿਣਾ–ਭਾਵ ਪੈਦਾ ਹੋਇਆ।

ਬੈਂ'ਅਤ ਕੀ ਆਖ ਤੇ ਵਾਲ ਲੰਮੇ ਕਰਨ ਦਾ ਦਾਰੂ ਕੀ ਆਖ?

ਸਿਰ ਦੇ ਵਾਲ ਮੁਨਾਉਣ ਦਾ ਮਤਲਬ ਹੁੰਦਾ ਹੈ ਆਪਣੀ ਹੈਂਕੜ ਭੰਨਣੀ। ਫੇਰ ਇਸ ਨੂੰ ਲੰਮੇ ਵਾਲਾਂ ਦੀ ਕੀ ਲੋੜ ਪੈ ਗਈ?''

ਮੁੱਕਦੀ ਗੱਲ, ਕੁੱਝ ਘੜੀਆਂ ਹੀ ਲੰਘੀਆਂ ਹੋਣਗੀਆਂ ਕਿ ਸ਼ੈਖ਼ ਮੁਈਨੁਦ-ਦੀਨ ਹਸਨ ਸਿਜਜ਼ੀ ਦੇ ਦੋਹਤਰੇ[1] ਖ਼੍ਵਾਜਾ ਵਹੀਦੁਦ-ਦੀਨ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਵੱਡੇ ਸ਼ੈਖ਼ ਸਾਹਿਬ[2] ਦੀ ਸੇਵਾ ਵਿਚ ਆ ਪਹੁੰਚੇ ਤੇ ਬੈ'ਅਤ ਕਰਨ ਤੇ ਸਿਰ ਦੀ ਹਜਾਮਤ ਕਰਾਉਣ ਦੀ ਆਗਿਆ ਚਾਹੀ।

ਸ਼ੈਖ਼ ਸਾਹਿਬ ਨੇ ਫ਼ਰਮਾਇਆ, "ਮੈਨੂੰ ਇਹ ਵਸਤ ਤੁਹਾਡੇ ਘਰਾਣੇ ਪਾਸੋਂ ਪ੍ਰਾਪਤ ਹੋਈ ਹੈ । ਮੇਰੇ ਲਈ ਤੁਹਾਥੋਂ ਬੈ'ਅਤ ਲੈਣੀ ਸੋਭਦੀ ਨਹੀਂ।

ਖ਼੍ਵਾਜਾ ਵਹੀਦੁਦ-ਦੀਨ ਜ਼ਿੱਦ ਫੜ ਬੈਠੇ ਕਿ ਮੈਂ ਤਾਂ ਮੁਰੀਦ ਜ਼ਰੂਰ ਬਣਨਾ ਹੈ।

ਸੋ, ਸ਼ੈਖ਼ ਸਾਹਿਬ ਨੇ ਬੈ'ਅਤ ਲੈ ਲਈ ਤੇ ਸਿਰ ਮੁਨਾਉਣ ਦਾ ਹੁਕਮ ਦਿੱਤਾ।

ਜਿਸ ਦਿਨ ਖ਼੍ਵਾਜਾ ਵਹੀਦੁਦ-ਦੀਨ ਨੇ ਸਿਰ ਮੁਨਵਾਇਆ, ਉਸੇ ਦਿਨ ਵਾਲ ਲੰਮੇ ਕਰਨ ਦੀ ਦਵਾਈ ਲੱਭਣ ਵਾਲੇ ਨਸੀਰੁੱਦ-ਦੀਨ ਨੇ ਵੀ, ਵੇਖਾ-ਵੇਖੀ, ਆਪਣੀ ਟਿੰਡ ਘਰੜ ਕਰਵਾ ਲਈ ...

1. ਮੁਹੱਮਦ ਸਰਵਰ, *ਫ਼ਵਾਇਦੁਲ ਫ਼ੁਆਦ*, ਉਰਦੂ ਤਰਜਮਾ, 1973, ਪਾਕਿਸਤਾਨ ਵਾਲੀ ਛਾਪ ਵਿਚ ਸ਼ਬਦ 'ਨਬੀਰਾ' (ਪੋਤਰਾ) ਹੈ, 'ਨਬੀਸਾ' (ਦੋਹਤਰਾ) ਨਹੀਂ ਹੈ, ਜੋ ਬਾਕੀ ਸਾਰੀਆਂ ਛਾਪਾਂ ਵਿਚ ਹੈ ।
2. ਬਾਬਾ ਫ਼ਰੀਦ ਜੀ ।

# V – ਅਠਾਰਵੀਂ ਬੈਠਕ

## ਮੰਗਲਵਾਰ, 22 ਜ਼ਿਲਕ'ਅਦਹ, 720 ਹਿ.
## (24 ਦਸੰਬਰ, 1320 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ..

...ਨਾਮ ਸਿਮਰਨ ਵਿਚ ਲੱਗੇ ਦਰਵੇਸ਼ਾਂ ਦੀ ਗੱਲ ਛਿੜ ਪਈ ।

ਆਪ ਨੇ ਫ਼ਰਮਾਇਆ ਕਿ ਇਹ ਗੱਲ ਬਦ੍ਰੂਦ–ਦੀਨ ਇਸਹਾਕ ਦੀ ਸੁਣਾਈ ਹੋਈ ਹੈ।

ਇਕ ਵਾਰੀ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਸੇਵਾ ਵਿਚ ਇਕ ਸੂਫ਼ੀ ਆਇਆ।

ਉਹ ਬੜਾ ਅਜੀਬ ਦਰਵੇਸ਼ ਸੀ। ਉਸ ਦੀ ਸੁਰਤ ਦਿਨ–ਰਾਤ ਅੱਲਾਹ ਵਿਚ ਜੁੜੀ ਰਹਿੰਦੀ । ਹੁੰਦੇ ਹੁੰਦੇ ਉਸ ਦੇ ਕੱਪੜੇ ਬਹੁਤ ਮੈਲੇ ਹੋ ਗਏ।

ਮੈਂ (ਇਸਹਾਕ ਨੇ) ਉਸ ਨੂੰ ਪੁੱਛਿਆ, ''ਤੂੰ ਆਪਣੇ ਕੱਪੜੇ ਕਿਉਂ ਨਹੀਂ ਧੋਂਦਾ? ''

ਉਸ ਨੇ ਕੋਈ ਉੱਤਰ ਨਾ ਦਿੱਤਾ।

ਕੁੱਝ ਦਿਨਾਂ ਪਿੱਛੋਂ ਮੈਂ ਫੇਰ ਪੁੱਛਿਆ, ''ਤੂੰ ਆਪਣੇ ਕੱਪੜੇ ਸਾਫ਼ ਕਿਉਂ ਨਹੀਂ ਕਰਦਾ?''

ਇਸ ਵਾਰੀ ਮੈਂ ਜ਼ਰਾ ਖਰ੍ਹਵੇ ਹੋ ਕੇ ਪੁੱਛਿਆ ਸੀ।

ਉਸ ਨੇ ਕਿਹਾ, ''ਮੈਨੂੰ ਕਪੜੇ ਧੋਣ ਦੀ ਵਿਹਲ ਕਿੱਥੇ ਹੈ?''

ਇਹ ਉੱਤਰ ਉਸ ਨੇ ਬੜੀ ਅਧੀਨਗੀ ਨਾਲ ਦਿੱਤਾ ਸੀ।

ਉਸ ਵੇਲੇ ਬਦ੍ਰੂਦ–ਦੀਨ ਇਸਹਾਕ ਨੇ ਕਿਹਾ, ''ਮੈਨੂੰ ਜਦ ਕਦੀ ਵੀ

ਚੇਤੇ ਆਉਂਦਾ ਕਿ ਉਸ ਨੇ ਕਿੰਨੀ ਅਧੀਨਗੀ ਨਾਲ ਉੱਤਰ ਦਿੱਤਾ ਸੀ: ''ਮੇਰੇ ਕੋਲ ਕਪੜੇ ਧੋਣ ਦੀ ਵਿਹਲ ਹੀ ਕਿੱਥੇ ਹੈ?'', ਓਦੋਂ ਹੀ ਮੈਂ ਤਕਰੀਬਨ ਬੇਹੋਸ਼ ਹੋਣ ਵਾਲਾ ਹੋ ਜਾਂਦਾ ਹਾਂ ...।''

# V – ਉੱਨੀਵੀਂ ਬੈਠਕ
## ਐਤਵਾਰ, 11 ਜ਼ਿਲਹਿੱਜਹ, 720 ਹਿ.
## (12 ਜਨਵਰੀ, 1321 ਈ.)

ਚਰਨ ਪਰਸਣ ਦੀ ਪੂੰਜੀ ਪ੍ਰਾਪਤ ਹੋਈ।

ਗੱਲ ਚੱਲ ਪਈ ਅੰਤਰਜਾਮਤਾ ਤੇ ਕਰਾਮਾਤ ਦੀ।

ਆਪ ਨੇ ਫ਼ਰਮਾਇਆ ਕਿ ਕੁੱਝ ਚਿਰ ਪਹਿਲਾਂ ਇੰਦਪਤ ਵਿਚ ਇਕ ਤੀਵੀਂ ਸੀ, ਜਿਸ ਦਾ ਨਾਂ ਸੀ ਬੀਬੀ ਫ਼ਾਤਿਮਾ ਸਾਮ । ਉਹ ਉੱਚ–ਆਤਮਾ, ਬੁੱਢੇ ਹੋਣ ਤਕ, ਸਾਰੀ ਉਮਰ, ਆਚਰਣ ਦੀ ਸੁੱਚੀ ਰਹੀ।

ਮੈਂ ਉਸ ਨੂੰ ਵੇਖਿਆ ਹੋਇਆ ਹੈ। ਉਹ ਬੜੀ ਪਿਆਰੀ ਸਵਾਣੀ ਸੀ।

ਉਸ ਨੂੰ ਹਰ ਮੌਕੇ ਦੇ ਅਨੁਕੂਲ ਬੈਤ ਯਾਦ ਹੁੰਦੇ ਸਨ । ਉਸ ਦੀਆਂ ਇਹ ਦੋ ਤੁਕਾਂ ਮੈਨੂੰ ਅਜੇ ਤਕ ਚੇਤੇ ਹਨ :

ਹਮ ਇਸ਼ਕ ਤਲਬ ਕੁਨੀ ਵ ਹਮ ਜਾਂ ਖ਼ਾਹੀ

ਹਰ ਦੂ ਤਲਬੀ ਵਲੇ ਮੁਯੱਸਰ ਨ ਸ਼ਵਦ

(ਤੂੰ ਇਸ਼ਕ ਵੀ ਲੋੜਦਾ ਹੈਂ ਤੇ [ਆਪਣੀ] ਜਾਨ ਵੀ। ਤੂੰ ਲੋਚਦਾ ਤਾਂ ਬੇਸ਼ਕ ਦੋਵੇਂ ਹੈਂ, ਪਰ ਇਹ ਹੋ ਨਹੀਂ ਸਕਦਾ)

ਫੇਰ ਫ਼ਰਮਾਇਆ ਕਿ ਸ਼ੈਖ਼ ਨਜੀਬੁਦ–ਦੀਨ ਮੁਤਵੱਕਿਲ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨੂੰ ਇਸ ਬੀਬੀ, ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਹੋਵੇ, ਨਾਲ ਬੜਾ ਮੋਹ ਸੀ, ਜਿਵੇਂ ਮੂੰਹ ਬੋਲੇ ਭੈਣ–ਭਰਾ ਹੋਣ।

ਸ਼ੈਖ਼ ਨਜੀਬੁਦ–ਦੀਨ ਨੂੰ ਕਈ ਕਈ ਰਾਤਾਂ ਭੁੱਖਣ–ਭਾਣਾ ਰਹਿਣਾ ਪੈਂਦਾ ਸੀ ਤੇ ਉਨ੍ਹਾਂ ਕਰਕੇ ਉਨ੍ਹਾਂ ਦੇ ਘਰ ਦੇ ਸਾਰੇ ਜੀਆਂ ਨੂੰ ਵੀ ਇਹ ਕਸ਼ਟ ਸਹਿਣਾ ਪੈਂਦਾ ਸੀ । ਕਈ ਵਾਰੀ, ਇਸ ਤਰ੍ਹਾਂ ਦੀ ਰਾਤ ਦੇ ਪਿੱਛੋਂ, ਸਵੇਰ ਸਾਰ, ਬੀਬੀ ਫ਼ਾਤਿਮਾ ਕਿਸੇ ਨਾ ਕਿਸੇ ਨੂੰ ਅੱਧੇ ਮਣ ਜਾਂ ਮਣ ਦਾ

ਰੋਟ ਫੜਾ ਕੇ ਤਗੀਦ ਕਰਦੀ ਕਿ ਸ਼ੈਖ਼ ਸਾਹਿਬ ਨੇ ਰਾਤ ਦਾ ਕੁੱਝ ਨਹੀਂ ਖਾਧਾ, ਛੇਤੀ ਪਹੁੰਚਾ ਦੇਣਾ।

ਇਕ ਵਾਰੀ ਉਸ ਬੀਬੀ ਨੇ ਇਸੇ ਤਰ੍ਹਾਂ ਦਾ ਰੋਟ ਭੇਜਿਆ ਤਾ ਸ਼ੈਖ਼ ਨਜੀਬੁਦ–ਦੀਨ ਨੇ ਹਾਸੇ ਹਾਸੇ ਵਿਚ ਕਹਿ ਦਿੱਤਾ, ''ਹੇ ਰੱਬਾ ! ਜਿਵੇਂ ਤੂੰ ਇਸ ਤ੍ਰੀਮਤ ਨੂੰ ਮੇਰੇ ਹਾਲ ਦਾ ਮਹਿਰਮ ਬਣਾਇਆ ਹੈ, ਓਵੇਂ ਹੀ ਸ਼ਹਿਰ ਦੇ ਬਾਦਸ਼ਾਹ ਨੂੰ ਵੀ ਬਣਾ ਦੇ ਤਾਂ ਜੋ ਤਗੜਾ ਗੱਫਾ ਭਿਜਵਾ ਦੇਵੇ। ''

ਫੇਰ ਮੁਸਕਰਾ ਕੇ ਕਿਹਾ, ''ਬਾਦਸ਼ਾਹਾਂ ਵਿਚ ਏਨੀ ਨਿਰਮਲਤਾ ਕਿੱਥੇ ਹੈ ਕਿ ਉਨ੍ਹਾਂ ਨੂੰ ਵੀ ਆਪੇ ਪਿਆ ਪਤਾ ਲੱਗੇ?''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫੇਰ ਇਹ ਗੱਲ ਸੁਣਾਈ ਕਿ ਇਕ ਸਮੇਂ ਮੈਂ ਇਸੇ ਬੀਬੀ ਫ਼ਾਤਮਾ ਦੇ ਕੋਲ ਖੜਾ ਸਾਂ ਕਿ ਮੇਰੇ ਵੱਲ ਮੂੰਹ ਕਰ ਕੇ ਬੋਲੀ, ''ਇਕ ਜਣੇ ਦੀ ਧੀ ਹੈ, ਜੇ ਤੈਨੂੰ ਪਸੰਦ ਆ ਜਾਵੇ ਤਾਂ ਮੌਜ ਹੋ ਜਾਏ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਬੋਲੇ, ''ਮੈਂ ਉੱਤਰ ਵਿਚ ਕਿਹਾ ਕਿ ਇਕ ਵਾਰੀ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਹਜ਼ੂਰੀ ਵਿਚ ਬੈਠਾ ਸਾਂ। ਓਥੇ ਹੀ ਇਕ ਜੋਗੀ ਵੀ ਬੈਠਾ ਸੀ। ਗੱਲ ਚੱਲੀ ਕਿ ਜਿਹੜੇ ਊਲ–ਜਲੂਲ ਬੱਚੇ ਪੈਦਾ ਹੋ ਜਾਂਦੇ ਹਨ ਉਸ ਦਾ ਕਾਰਨ ਇਹ ਹੁੰਦਾ ਹੈ ਕਿ ਲੋਕਾਂ ਨੂੰ ਭੋਗ ਦੇ ਠੀਕ ਵਕਤ ਦਾ ਪਤਾ ਨਹੀਂ ਹੁੰਦਾ।

ਉਪਰੰਤ, ਉਸ ਜੋਗੀ ਨੇ ਇਉਂ ਦੱਸਣਾ ਸ਼ੁਰੂ ਕੀਤਾ, ''ਹਰ ਮਹੀਨੇ ਦੇ ਦਿਨ ਤੀਹ ਜਾਂ ਉਨੱਤੀ ਹੁੰਦੇ ਹਨ। ਹਰ ਦਿਨ ਦੀ ਖ਼ਾਸੀਅਤ ਵੱਖੋ–ਵੱਖਰੀ ਹੁੰਦੀ ਹੈ, ਜੇ ਪਹਿਲੇ ਦਿਨ ਭੋਗ ਕੀਤਾ ਜਾਏ ਤਾਂ ਇਕ ਤਰ੍ਹਾਂ ਦਾ ਪੁੱਤਰ ਪੈਦਾ ਹੋਵੇਗਾ ਤੇ ਜੇ ਦੂਜੇ ਦਿਨ ਕੀਤਾ ਜਾਏ ਤਾਂ ਹੋਰ ਤਰ੍ਹਾਂ ਦਾ ਹੋਵੇਗਾ। ਇਸੇ ਤਰ੍ਹਾਂ ਹੋਰਨਾਂ ਦਿਨਾਂ ਦਿਆਂ ਪ੍ਰਭਾਵਾਂ ਬਾਰੇ ਦੱਸਿਆ।

ਜਦੋਂ ਉਹ ਜੋਗੀ ਸਾਰਿਆਂ ਦਿਨਾਂ ਦਾ ਵੇਰਵਾ ਦੱਸ ਬੈਠਾ ਤਾਂ ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਮੈਂ ਉਸ ਤੋਂ ਹਰ ਦਿਨ ਦੇ [ਨਿਸਚਿਤ] ਪ੍ਰਭਾਵ ਬਾਰੇ ਪੁੱਛ–ਗਿੱਛ ਕੀਤੀ।

ਜੋਗੀ ਨੇ ਇਕ ਇਕ ਦਿਨ ਦਾ ਅਸਰ ਬੜੇ ਵਿਸਤਾਰ ਨਾਲ ਦੱਸਿਆ।

ਕਹਿਣ ਲੱਗੇ ਮੈਂ ਇਹ ਸਾਰਾ ਵੇਰਵਾ ਚੇਤੇ ਕਰ ਲਿਆ, ਪਰ ਜਦੋਂ ਮੈਂ ਇਹ ਜੋਗੀ ਨੂੰ ਸੁਣਾਇਆ ਤਾਂ ਨਾਲ ਹੀ ਕਹਿ ਦਿੱਤਾ ਕਿ ਮੈਨੂੰ ਖੁੱਲ੍ਹ ਕੇ ਦੱਸ, ਮੈਨੂੰ ਸਾਰਾ ਵੇਰਵਾ ਠੀਕ ਚੇਤੇ ਹੋ ਗਿਆ ਹੈ ਕਿ ਨਹੀਂ।

ਜਦੋਂ ਸ਼ੈਖ਼ ਫ਼ਰੀਦੁਦ-ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਮੇਰੀ ਇਹ ਗੱਲ ਸੁਣੀ ਤਾਂ ਮੇਰੇ ਵੱਲ ਮੂੰਹ ਕਰ ਕੇ ਫ਼ਰਮਾਇਆ, ''ਤੂੰ ਇਨ੍ਹਾਂ ਗੱਲਾਂ ਉੱਤੇ ਕਿਉਂ ਮਗ਼ਜ਼ ਮਾਰ ਰਿਹਾ ਹੈਂ; ਇਹ ਤੇਰੇ ਕਿਸੇ ਕੰਮ ਨਹੀਂ ਆਉਣੀਆਂ।''

ਖ਼੍ਵਾਜਾ ਸਾਹਿਬ, ਅੱਲਾਹ ਉਨ੍ਹਾਂ ਨੂੰ ਭਲੇ ਲਈ ਯਾਦ ਕਰੇ, ਨੇ ਫ਼ਰਮਾਇਆ ਕਿ ਜਦੋਂ ਮੈਂ ਇਹ ਗੱਲ ਬੀਬੀ ਫ਼ਾਤਿਮਾ ਨੂੰ ਸੁਣਾਈ ਤਾਂ ਉਹ ਬੋਲੀ, ''ਮੈਨੂੰ ਸਾਰੀ ਗੱਲ ਦੀ ਸਮਝ ਆ ਗਈ ਹੈ।'' [ਕੁੱਝ ਚਿਰ ਪਿੱਛੋਂ] ਫੇਰ ਬੋਲੀ, ''ਹਾਂ, ਤੂੰ ਬੜਾ ਚੰਗਾ ਕੀਤਾ ਕਿ ਉਸ ਕੁੜੀ ਦੀ ਹਾਮੀ ਨਹੀਂ ਭਰੀ। ਮੈਂ ਵੀ ਉਸ ਬੰਦੇ ਦਾ ਦਿਲ-ਰੱਖਣ ਵਾਸਤੇ ਹੀ ਗੱਲ ਛੇੜੀ ਸੀ।''

## V – ਪੰਝੀਵੀਂ ਬੈਠਕ
### ਬੁੱਧਵਾਰ, 7 ਰਮਜ਼ਾਨ, 721 ਹਿ.
### (30 ਸਤੰਬਰ, 1321 ਈ.)

ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ...

ਇਸਲਾਮ ਦੇ ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਗੱਲ ਚੱਲ ਨਿਕਲੀ।

ਆਪ ਨੇ ਫ਼ਰਮਾਇਆ ਕਿ ਇਕ ਵਾਰੀ ਸ਼ੈਖ਼ ਸਾਹਿਬ ਦੀ ਸੇਵਾ ਵਿਚ ਪੰਜ ਦਰਵੇਸ਼ ਆਏ।

ਉਹ ਬੜੇ ਖਰ੍ਹਵੇ ਤੇ ਅੱਖੜ ਸਨ।

ਉਹ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਦੀ ਹਜ਼ੂਰੀ ਵਿੱਚੋਂ ਉੱਠ ਖੜੇ ਹੋਏ ਤੇ ਬੋਲੇ, ''ਅਸੀਂ ਬੜਾ ਤੁਰੇ–ਫਿਰੇ ਹਾਂ ਪਰ ਕਿਤੇ ਵੀ ਕਿਸੇ ਦਰਵੇਸ਼ ਦੇ ਦਰਸ਼ਨ ਨਹੀਂ ਹੋਏ।''

ਸ਼ੈਖ਼ ਫ਼ਰੀਦੁਦ–ਦੀਨ, ਅੱਲਾਹ ਉਨ੍ਹਾਂ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਨੇ ਫ਼ਰਮਾਇਆ, ''ਤੁਸੀਂ ਬੈਠ ਜਾਓ ਤਾਂ ਤੁਹਾਨੂੰ ਦਰਵੇਸ਼ ਦੇ ਦਰਸ਼ਨ ਕਰਾਈਏ।''

ਉਨ੍ਹਾਂ ਨੇ ਹਠ–ਧਰਮੀ ਵਰਤੀ ਤੇ ਮੂੰਹ ਚੁੱਕ ਕੇ ਤੁਰ ਪਏ।

ਸ਼ੈਖ਼ ਸਾਹਿਬ ਬੋਲੇ ਕਿ ਜੇ ਚੱਲੇ ਹੀ ਹੋ ਤਾਂ ਉਜਾੜ–ਬੀਆਬਾਨ ਵਾਲੇ ਰਸਤੇ ਵੱਲ ਨਾ ਜਾਇਓ, ਦੂਜਾ ਰਾਹ ਫੜ ਲਿਓ।

ਉਨ੍ਹਾਂ ਨੇ ਸ਼ੈਖ਼ ਸਾਹਿਬ ਦੀ ਗੱਲ ਸੁਣੀ–ਅਣਸੁਣੀ ਕਰ ਦਿੱਤੀ।

ਸ਼ੈਖ਼ ਸਾਹਿਬ ਦੀ ਆਗਿਆ ਦੇ ਉਲਟ ਉਨ੍ਹਾਂ ਨੇ ਉਜਾੜ ਵਾਲਾ ਰਾਹ ਫੜ ਲਿਆ।

ਸ਼ੈਖ਼ ਸਾਹਿਬ ਨੇ ਕਿਸੇ ਨੂੰ ਉਨ੍ਹਾਂ ਦੇ ਮਗਰ ਦੁੜਾਇਆ ਬਈ ਪਤਾ ਕਰੇ, ਉਨ੍ਹਾਂ ਨੇ ਕਿਹੜਾ ਰਾਹ ਫੜਿਆ ਹੈ।

ਉਸ ਨੇ ਆ ਕੇ ਸੂਚਨਾ ਦਿੱਤੀ ਕਿ ਉਹ ਤਾਂ ਉਜਾੜ ਵਾਲੇ ਰਸਤੇ ਹੀ ਗਏ ਹਨ।

ਸ਼ੈਖ਼ ਸਾਹਿਬ ਇਹ ਖ਼ਬਰ ਸੁਣ ਕੇ ਉੱਚੀ ਉੱਚੀ ਇਉਂ ਰੋਣ ਲੱਗ ਪਏ ਜਿਵੇਂ ਕਿਸੇ ਦਾ ਸੋਗ ਮਨਾਉਂਦੇ ਹੋਣ।

ਕੁੱਝ ਚਿਰ ਪਿੱਛੋਂ ਇਹ ਖ਼ਬਰ ਮਿਲੀ ਕਿ ਪੰਜ ਬੰਦਿਆਂ ਨੂੰ ਜ਼ਹਿਰੀਲੀ ਲੂ ਨੇ ਘੇਰ ਲਿਆ ਸੀ। ਚਾਰ ਤਾਂ ਥਾਂ ਉੱਤੇ ਹੀ ਦਮ ਤੋੜ ਗਏ ਤੇ ਇਕ ਜੋ ਖੂਹ ਉੱਤੇ ਪਹੁੰਚ ਗਿਆ ਸੀ, ਬਹੁਤਾ ਪਾਣੀ ਪੀਣ ਕਰਕੇ ਜਾਨ ਗਵਾ ਬੈਠਾ .....

# *ਫਵਾਇਦੁਲ-ਫੁਆਦ* ਦੀਆਂ ਬੈਠਕਾਂ ਦੀਆਂ ਮਿਤੀਆਂ ਦਾ ਝਮੇਲਾ

*ਫਵਾਇਦੁਲ-ਫੁਆਦ* ਦੇ ਕਰਤਾ, ਹਸਨ ਦਿਹਲਵੀ ਨੇ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਜੀ ਦੇ ਬਚਨਾਂ ਨੂੰ ਜਿਸ ਸ਼ਰਧਾ ਭਰੇ ਸਤਕਾਰ ਨਾਲ ਸ਼ੁੱਧ ਸਰੂਪ ਵਿਚ ਸਾਂਭਣ ਦਾ ਜਤਨ ਕੀਤਾ ਹੈ ਅਤੇ ਜਿਸ ਧਿਆਨ ਨਾਲ ਹਰ ਬੈਠਕ ਦੇ ਆਰੰਭ ਵਿਚ ਉਸ ਦੀ ਮਿਤੀ ਦੇਣ ਦਾ ਉਪਰਾਲਾ ਕੀਤਾ ਹੈ, ਉਹ ਸਲਾਹੁਣਜੋਗ ਹੈ ਪਰ ਕੁਦਰਤ ਦੀ ਸਿਤਮ-ਜ਼ਰੀਫੀ ਵੇਖੋ ਕਿ ਉਸ ਦੀ ਸ਼ਾਨਦਾਰ ਕਿਤਾਬ *ਫਵਾਇਦੁਲ-ਫੁਆਦ* ਦੀਆਂ ਹੱਥ-ਲਿਖਤਾਂ, ਛਪੀਆਂ ਹੋਈਆਂ ਐਡੀਸ਼ਨਾਂ ਤੇ ਉਰਦੂ ਅਨੁਵਾਦਾਂ ਵਿਚ ਕਈ ਬੈਠਕਾਂ ਦੀਆਂ ਤਾਰੀਖ਼ਾਂ ਜਾਂ ਦਿਨਾਂ, ਏਥੋਂ ਤਕ ਕਿ ਸਾਲਾਂ, ਆਦਿ ਵਿਚ ਵੀ ਬਹੁਤ ਸਾਰਾ ਘਾਲਾ-ਮਾਲਾ ਹੋਇਆ ਦਿੱਸਦਾ ਹੈ। ਸਮਝ ਨਹੀਂ ਆਉਂਦੀ ਕਿ ਅਜਿਹੀ ਉੱਤਮ ਕਿਤਾਬ ਵਿਚ ਮਿਤੀਆਂ ਦੇ ਫੇਰ-ਬਦਲ ਕਰਨ ਦੀ ਲੋੜ ਕਿਉਂ ਪਈ ਹੋਵੇਗੀ। ਇੱਕ ਬੈਠਕ ਅਜਿਹੀ ਵੀ ਹੈ ਜਿਸ ਦੇ ਮੁੱਢ ਵਿੱਚ ਦੋ ਵੱਖ-ਵੱਖ ਤਾਰੀਖ਼ਾਂ ਦਿੱਤੀਆਂ ਮਿਲਦੀਆਂ ਹਨ। ਇੱਕੋ ਤਾਰੀਖ਼ ਥੱਲੇ ਇਕ ਕਿਤਾਬ ਵਿਚ ਦਿਨ ਹੋਰ ਤੇ ਦੂਜੀ ਵਿਚ ਹੋਰ ਦੱਸਿਆ ਮਿਲਦਾ ਹੈ।

ਮੂਲ ਕਿਤਾਬ ਦੇ ਕਿਸੇ ਪ੍ਰਕਾਸ਼ਕ ਜਾਂ ਉਸ ਦੇ ਕਿਸੇ ਅਨੁਵਾਦਕ ਨੇ ਮਿਤੀਆਂ ਦੇ ਇਸ ਝਮੇਲੇ ਨੂੰ ਸਮਝਣ ਤੇ ਸਮਝਾਉਣ ਦੀ ਕੋਸ਼ਿਸ਼ ਨਹੀਂ ਕੀਤੀ।

ਮੈਨੂੰ ਲੱਗਦਾ ਹੈ ਕਿ ਝਮੇਲੇ ਦਾ ਮੁੱਢ ਹਸਨ ਹੁਰਾਂ ਦੀ ਸ਼ੈਲੀ ਦੇ ਇਕ ਲੱਛਣ ਤੋਂ ਹੀ ਬੱਝਿਆ ਹੋਵੇਗਾ। ਉਸ ਨੂੰ ਹਰ ਬੈਠਕ ਦੀ ਮਿਤੀ ਦੱਸਣ ਦਾ ਸ਼ੌਕ ਤਾਂ ਹੈ ਪਰ ਹਰ ਬੈਠਕ ਦਾ ਮਹੀਨਾ ਤੇ ਸੰਨ ਲਿਖਣ ਦੀ ਥਾਂ, ਲਿਖ ਦੇਂਦਾ ਹੈ 'ਮਾਹਿ ਮਜ਼ਕੂਰ'-ਤੇ 'ਸੰਨਿ ਮਜ਼ਕੂਰ' ਜਾਂ 'ਸਾਲਿ ਮਜ਼ਕੂਰ'। 'ਮਜ਼ਕੂਰ' ਦਾ ਅਰਥ ਹੈ 'ਜਿਸ ਦਾ ਜ਼ਿਕਰ ਹੋ ਚੁੱਕਾ ਹੈ।' ਇਸ ਸ਼ਬਦ

ਦੀ ਥਾਂ ਅਸੀਂ ਅੱਗੇ ਦਿੱਤੀ ਸਾਰਣੀ ਵਿਚ 'ਉਕਤ ਮਹੀਨਾ' ਜਾਂ 'ਉਕਤ ਸੰਨ' ਲਿਖਿਆ ਹੋਇਆ ਹੈ। ਜਿੱਥੇ ਅਸੀਂ 'ਉਹੀ' ਲਿਖਿਆ ਹੈ, ਉਸ ਦਾ ਮਤਲਬ ਹੈ 'ਪਹਿਲੇ ਕਾਲਮ ਵਾਲਾ'। 'ਮਜ਼ਕੂਰ' ਸ਼ਬਦ ਪਿਛਲੀ ਬੈਠਕ ਉੱਤੇ ਹੀ ਲਾਗੂ ਨਹੀਂ ਹੁੰਦਾ, ਪਿਛਲੀ ਤੋਂ ਪਿਛਲੀ ਵਿਚ ਵੀ 'ਮਜ਼ਕੂਰ' ਤੇ ਉਸ ਤੋਂ ਪਿਛਲੀ ਬੈਠਕ ਵਿਚ ਵੀ 'ਮਜ਼ਕੂਰ', ਅਰਥਾਤ 'ਜਿਸ ਦਾ ਜ਼ਿਕਰ ਹੋ ਚੁੱਕਾ ਹੈ' ਦੀ ਵਰਤੋਂ ਹੋਈ ਜਾਂਦੀ ਹੈ ਤੇ ਨਿਸਚਿਤ ਮਹੀਨੇ ਜਾਂ ਸੰਨ ਦਾ ਨਾਂ ਲੈਣ ਤੋਂ ਸੰਕੋਚ ਕੀਤਾ ਜਾਂਦਾ ਹੈ। ਸਪਸ਼ਟ ਹੈ ਕਿ ਕਿਸੇ ਨੂੰ ਵੀ ਮਹੀਨੇ ਜਾਂ ਸੰਨ ਬਾਰੇ ਸਪਸ਼ਟ ਹੋਣ ਲਈ, ਕਈ ਵਾਰੀ, ਤਿੰਨ ਤਿੰਨ, ਚਾਰ ਚਾਰ ਬੈਠਕਾਂ ਦੇ ਸਫ਼ੇ ਪਰਤਣੇ ਪੈਂਦੇ ਹੋਣਗੇ। ਮਹੀਨੇ ਤੇ ਸਾਲ ਦਾ ਪਤਾ ਦੇਣ ਲਈ ਲੇਖਕ ਦੀ ਇਹ ਵਿਧੀ ਭੁਲੇਖਿਆਂ ਨੂੰ ਜਨਮ ਦੇ ਸਕਦੀ ਹੈ। ਇਸ ਤੋਂ ਇਲਾਵਾ, ਜਿਵੇਂ ਕਿ ਅੱਗੇ-ਦਿੱਤੀ ਸਾਰਣੀ ਤੋਂ ਸਪਸ਼ਟ ਹੋ ਜਾਵੇਗਾ, ਕੁੱਝ ਹਾਲਤਾਂ ਵਿਚ, ਹਸਨ ਹੁਰੀਂ ਦਿਨ ਬਾਰੇ ਪਤਾ ਦੇਣਾ ਵੀ ਭੁੱਲ ਜਾਂਦੇ ਹਨ।

ਮੈਂ ਯਕੀਨ ਨਾਲ ਨਹੀਂ ਕਹਿ ਸਕਦਾ ਕਿ ਵੱਖ ਵੱਖ ਕਿਤਾਬਾਂ ਵਿਚ ਬੈਠਕਾਂ ਦੇ ਥਿਤ-ਵਾਰ, ਆਦਿ ਬਾਰੇ ਜਿਹੜਾ ਫ਼ਰਕ ਹੈ, ਉਸ ਦਾ ਕਾਰਨ ਖ਼ੁਦ ਲੇਖਕ ਦੀ ਸ਼ੈਲੀ ਸੀ ਜਾਂ ਕੁੱਝ ਹੋਰ, ਪਰ ਇਸ ਮਜ਼ਮੂਨ ਬਾਰੇ ਅਜੇ ਨਿੱਠ ਕੇ ਖੋਜ ਹੋਣ ਵਾਲੀ ਹੈ।

ਜ਼ਮੀਮੇ ਦੀ ਸਾਰਣੀ ਮੈਂ ਉਨ੍ਹਾਂ, ਕਿਤਾਬਾਂ ਦੇ ਆਧਾਰ ਉੱਤੇ ਤਿਆਰ ਕੀਤੀ ਹੈ, ਜੋ ਮੇਰੀ ਆਪਣੀ ਲਾਇਬ੍ਰੇਰੀ ਵਿਚ ਮੌਜੂਦ ਹਨ। ਇਸ ਸਾਰਣੀ ਨੂੰ ਸ਼ੁਰੂ ਤਾਂ ਕਰ ਬੈਠੇ, ਪਰ ਇਹ ਬੜਾ ਸਮਾਂ ਖਾਊ ਸਾਬਤ ਹੋਇਆ। ਜੇ ਮੇਰੇ ਮਿੱਤਰ ਸ੍ਰੀ ਜਸਪ੍ਰੀਤ ਸਿੰਘ ਜਗਰਾਓਂ ਮੇਰਾ ਸਮਾਂ ਬਚਾ ਕੇ ਆਪਣਾ ਸਮਾਂ ਇਸ ਕੰਮ ਉੱਤੇ ਲਾਉਣ ਦੀ ਪੇਸ਼ਕਸ਼ ਨਾ ਕਰਦੇ ਤਾਂ ਕਿਤਾਬ ਪਤਾ ਨਹੀਂ ਹੋਰ ਕਿੰਨੀ ਪੱਛੜ ਜਾਂਦੀ। ਮੇਰੇ ਵੱਲੋਂ ਉਨ੍ਹਾਂ ਦਾ ਬਹੁਤ ਸਾਰਾ ਸ਼ੁਕਰੀਆ।

ਪਟਿਆਲਾ

**ਪ੍ਰੀਤਮ ਸਿੰਘ**

| ਨਵਲਕਿਸ਼ੋਰ ਪ੍ਰੈਸ, 1312 ਹਿਜਰੀ/1894 ਈ. ਵਿੱਚ ਛਪਿਆ ਫਾਰਸੀ ਪਾਠ | ਨਵਲਕਿਸ਼ੋਰ ਪ੍ਰੈਸ, ਲਾਹੌਰ ਵਿੱਚ ਛਪਿਆ ਉਰਦੂ ਅਨੁਵਾਦ, ਬਿਨਾਂ ਮਿਤੀ (ਹਸ਼ਤ ਬਹਿਸ਼ਤ) | ਮੁਹੱਮਦ ਸਰਵਰ ਦਾ ਪਾਕਿਸਤਾਨ ਵਿੱਚ ਛਪਿਆ ਉਰਦੂ ਅਨੁਵਾਦ, 1973 ਈ. | ਜਨਾਬ ਹਸਨ ਸਾਨੀ ਨਿਜ਼ਾਮੀ ਰਚਿਤ, ਉਰਦੂ ਅਕੈਦਮੀ, ਦਿੱਲੀ ਵੱਲੋਂ 1990 ਈ. ਵਿੱਚ ਛਪਿਆ ਉਰਦੂ ਅਨੁਵਾਦ | ਬ੍ਰੂਸ ਬੀ. ਲਾਰੈਂਸ ਵੱਲੋਂ ਕੀਤਾ ਅੰਗਰੇਜ਼ੀ ਅਨੁਵਾਦ, 1992 ਈ. |
|---|---|---|---|---|
| | | ਪਹਿਲਾ–ਭਾਗ | | |
| 3. ਆਦੀਨਾ (ਸ਼ੁੱਕਰਵਾਰ) ਸ਼ਅਬਾਨ ਮਹੀਨੇ ਦੀ 15 ਤਾਰੀਖ਼, ਉਕਤ ਸੰਨ | ਸ਼ਅਬਾਨ ਮਹੀਨੇ ਦੀ 15 ਤਾਰੀਖ਼, | ਉਹੀ | ਉਹੀ, ਪਰ ਦਿਨ ਕੋਈ ਨਹੀਂ ਦਿੱਤਾ | ਉਹੀ, ਈਸਵੀਂ ਸੰਨ ਬਰੈਕਟ ਵਿੱਚ ਦਿੱਤਾ ਹੈ। (11 ਫਰਵਰੀ, 1308) |
| 5. ਆਦੀਨਾ (ਸ਼ੁੱਕਰਵਾਰ) ਰਮਜ਼ਾਨ ਮਹੀਨੇ ਦੀ 5 ਤਾਰੀਖ਼, ਉਕਤ ਸੰਨ (707 ਹਿਜਰੀ) | ਉਹੀ | ਸ਼ੁੱਕਰਵਾਰ, ਰਮਜ਼ਾਨ ਦੀ 13 ਤਾਰੀਖ਼, ਉਕਤ ਸੰਨ | ਸ਼ੁੱਕਰਵਾਰ, ਰਮਜ਼ਾਨ ਮਹੀਨੇ ਦੀ 13 ਤਾਰੀਖ਼ (ਫੁੱਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ 5 ਤਾਰੀਖ਼ ਵੀ ਦੱਸੀ ਹੋਈ ਹੈ) ਉਕਤ ਸੰਨ | ਸ਼ੁੱਕਰਵਾਰ, ਰਮਜ਼ਾਨ ਦੀ 5 ਤਾਰੀਖ਼, 707 ਹਿਜਰੀ (2 ਮਾਰਚ, 1308) |
| 6. ਆਦੀਨਾ, ਸ਼ੁੱਕਰਵਾਰ) ਸ਼ੱਵਾਲ ਮਹੀਨੇ ਦੀ ਪੰਜ ਤਾਰੀਖ਼, ਉਕਤ ਸੰਨ | ਉਹੀ | ਸ਼ੁੱਕਰਵਾਰ, ਸ਼ਅਬਾਨ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਸ਼ੱਵਾਲ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਸ਼ੱਵਾਲ ਮਹੀਨੇ ਦੀ 5 ਤਾਰੀਖ਼, 707 ਹਿਜਰੀ (30 ਮਾਰਚ, 1308) |
| 9. ਪੰਜ ਸ਼ੰਬਾ (ਵੀਰਵਾਰ), ਜ਼ਿਲ ਕਅਦਹ ਮਹੀਨੇ ਦੀ 10 ਤਾਰੀਖ਼, ਸੰਨ ਉਕਤ (707 ਹਿਜਰੀ/) | ਜ਼ਿਲ ਕਅਦਹ ਮਹੀਨੇ ਦੀ 5 ਤਾਰੀਖ਼ | ਵੀਰਵਾਰ, ਜ਼ਿਲ ਕਅਦਹ ਮਹੀਨੇ ਦੀ 10 ਤਾਰੀਖ਼, ਉਕਤ ਸੰਨ | ਪੰਜ ਸ਼ੰਬਾ (ਵੀਰਵਾਰ), ਜ਼ਿਲ ਕਅਦਹ ਦੀ 10 ਤਾਰੀਖ਼, ਉਕਤ ਸੰਨ | ਵੀਰਵਾਰ, ਜ਼ਿਲ ਕਅਦਹ ਮਹੀਨੇ ਦੀ 10 ਤਾਰੀਖ਼, ਸੰਨ 707 ਹਿਜਰੀ (3 ਮਈ, 1308) |

| | | | | |
|---|---|---|---|---|
| 10. ਸਿਹ ਸ਼ੰਬਾ (ਮੰਗਲਵਾਰ), ਜ਼ਿਲ ਕ'ਅਦਹ ਮਹੀਨੇ ਦੀ 11 ਤਾਰੀਖ਼, ਉਕਤ ਸੰਨ | ਮੰਗਲਵਾਰ, ਜ਼ਿਲ ਕ'ਅਦਹ ਮਹੀਨੇ ਦੀ 10 ਤਾਰੀਖ਼ (ਸੰਨ ਕੋਈ ਨਹੀਂ) | ਮੰਗਲਵਾਰ, ਉਕਤ ਮਹੀਨੇ ਦੀ 15 ਤਾਰੀਖ਼, (ਸੰਨ ਕੋਈ ਨਹੀਂ ਦਿੱਤਾ) | ਸਿਹ ਸ਼ੰਬਾ (ਮੰਗਲਵਾਰ) ਉਕਤ ਮਹੀਨੇ ਦੀ 15 ਤਾਰੀਖ਼, (ਸਾਲ ਕੋਈ ਨਹੀਂ ਦਿੱਤਾ) | ਸ਼ੁੱਕਰਵਾਰ, ਜ਼ਿਲ ਕ'ਅਦਹ ਮਹੀਨੇ ਦੀ 11 ਤਾਰੀਖ਼ ਸੰਨ 707 ਹਿਜਰੀ (4 ਮਈ 1308 ਈ.) |
| 11. ਦੋ ਸ਼ੰਬਾ (ਸੋਮਵਾਰ), ਉਕਤ ਮਹੀਨੇ ਦੀ 21 ਤਾਰੀਖ਼, ਉਕਤ ਸੰਨ | ਸਨਿੱਚਰਵਾਰ, ਉਕਤ ਮਹੀਨੇ ਦੀ 21 ਤਾਰੀਖ਼, ਉਕਤ ਸੰਨ | ਸੋਮਵਾਰ, ਉਕਤ ਮਹੀਨੇ ਦੀ 20 ਤਾਰੀਖ਼, (ਸੰਨ ਕੋਈ ਨਹੀਂ) | ਸੋਮਵਾਰ, ਉਕਤ ਮਹੀਨੇ ਦੀ 21 ਤਾਰੀਖ਼, (ਸੰਨ ਕੋਈ ਨਹੀਂ) | ਸੋਮਵਾਰ, ਜ਼ਿਲ ਕ'ਅਦਹ ਮਹੀਨੇ ਦੀ 21 ਤਾਰੀਖ਼, ਸੰਨ 707 ਹਿਜਰੀ (14 ਮਈ 1308 ਈ.) |
| 16. ਦੋ ਸ਼ੰਬਾ (ਸੋਮਵਾਰ), ਉਕਤ ਮਹੀਨੇ ਦੀ 19 ਤਾਰੀਖ਼ (ਸੰਨ ਬਾਰੇ ਚੁੱਪ ਧਾਰੀ ਹੈ) | ਉਹੀ | ਉਹੀ | ਉਹੀ | ਮੰਗਲਵਾਰ, ਜਮਾਦਿਲ-ਅੱਵਲ ਮਹੀਨੇ ਦੀ 19 ਤਾਰੀਖ਼, ਸੰਨ 708 ਹਿਜਰੀ (6 ਨਵੰਬਰ 1308 ਈ.) |
| 18. ਪੰਜ ਸ਼ੰਬਾ (ਵੀਰਵਾਰ), ਜਮਾਦਲ-ਸਾਨੀ ਮਹੀਨੇ ਦੀ 13 ਤਾਰੀਖ਼, ਉਕਤ ਸੰਨ | ਉਹੀ | ਉਹੀ | ਉਹੀ | ਉਕਤ, (3 ਦਸੰਬਰ 1308) |
| 21. ਸਿਹ ਸ਼ੰਬਾ (ਮੰਗਲਵਾਰ), ਰਜਬ ਮਹੀਨੇ ਦੀ 13 ਤਾਰੀਖ਼, ਉਕਤ ਸੰਨ | ਉਹੀ | ਸਨਿੱਚਰਵਾਰ, ਰਜਬ ਮਹੀਨੇ ਦੀ 10 ਤਾਰੀਖ਼, ਉਕਤ ਸੰਨ | ਰਜਬ ਦੀ 13 ਤਾਰੀਖ਼, ਸਨਿੱਚਰਵਾਰ, ਉਕਤ ਸੰਨ | ਸਨਿੱਚਰਵਾਰ, ਰਜਬ ਮਹੀਨੇ ਦੀ 13 ਤਾਰੀਖ਼, ਸੰਨ 708 ਹਿਜਰੀ (5 ਜਨਵਰੀ, 1309) |

| | | | | |
|---|---|---|---|---|
| 23. ਚਹਾਰ ਸ਼ੰਬਾ (ਬੁੱਧਵਾਰ), ਸ਼ਾ'ਅਬਾਨ ਮਹੀਨੇ ਦੀ 15 ਤਾਰੀਖ਼, ਉਕਤ ਸਾਲ | ਉਹੀ | ਸਨਿੱਚਰਵਾਰ, ਸ਼ਾ'ਅਬਾਨ ਮਹੀਨੇ ਦੀ 11 ਤਾਰੀਖ਼, (ਫੁੱਟ ਨੋਟ ਵਿਚ ਅਨੁਵਾਦਕ ਨੇ ਲਿਖਿਆ ਹੈ ਕਿ ਇੱਕ ਹੋਰ ਹੱਥ ਲਿਖਤ ਵਿੱਚ ਬੁੱਧਵਾਰ 15 ਤਾਰੀਖ਼ ਲਿਖੀ ਹੈ), ਸੰਨ ਉਕਤ | ਸਨਿੱਚਰਵਾਰ, ਸ਼ਾ'ਅਬਾਨ ਦੀ 11 ਤਾਰੀਖ਼, ਉਕਤ ਸਾਲ | ਵੀਰਵਾਰ, ਸ਼ਾ'ਅਬਾਨ ਮਹੀਨੇ ਦੀ 11 ਤਾਰੀਖ਼, ਸੰਨ 708 ਹਿਜਰੀ (2 ਫਰਵਰੀ, 1309 ਈ.) |
| 24. ਚਹਾਰ ਸ਼ੰਬਾ (ਬੁੱਧਵਾਰ) ਉਕਤ ਮਹੀਨੇ (ਸ਼ਾ'ਅਬਾਨ) ਦੀ 25 ਤਾਰੀਖ਼, ਉਕਤ ਸਾਲ | ਉਹੀ, ਪਰ ਸੰਨ ਕੋਈ ਨਹੀਂ ਦਿੱਤਾ | ਸਨਿੱਚਰਵਾਰ, ਉਕਤ ਮਹੀਨੇ ਦੀ 25 ਤਾਰੀਖ਼, (ਸੰਨ ਕੋਈ ਨਹੀਂ | ਸਨਿੱਚਰਵਾਰ, ਉਕਤ ਮਹੀਨੇ ਦੀ 25 ਤਾਰੀਖ਼, (ਸੰਨ ਕੋਈ ਨਹੀਂ) | ਵੀਰਵਾਰ, ਸ਼ਾ'ਅਬਾਨ ਮਹੀਨੇ ਦੀ 25 ਤਾਰੀਖ਼, ਸੰਨ 708 ਹਿਜਰੀ (16 ਫਰਵਰੀ, 1309) |
| 26. ਚਹਾਰ ਸ਼ੰਬਾ (ਬੁੱਧਵਾਰ), ਉਕਤ ਮਹੀਨੇ ਦੀ 23 ਤਾਰੀਖ਼, ਉਕਤ ਸਾਲ | ਉਹੀ, ਪਰ ਸੰਨ ਕੋਈ ਨਹੀਂ ਦਿੱਤਾ | ਬੁੱਧਵਾਰ, ਉਕਤ ਮਹੀਨੇ ਦੀ 21 ਤਾਰੀਖ਼, ਉਕਤ ਸਾਲ | ਚਹਾਰ ਸ਼ੰਬਾ (ਬੁੱਧਵਾਰ), ਉਕਤ·ਮਹੀਨੇ ਦੀ 21 ਤਾਰੀਖ਼, ਉਕਤ ਸਾਲ | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 23 ਤਾਰੀਖ਼, ਸੰਨ 708 ਹਿਜਰੀ (15 ਮਾਰਚ, 1309) |
| 27. ਚਹਾਰ ਸ਼ੰਬਾ (ਬੁੱਧਵਾਰ) ਉਕਤ ਮਹੀਨੇ ਦੀ 10 ਤਾਰੀਖ਼, ਉਕਤ ਸਾਲ | ਉਹੀ | ਬੁੱਧਵਾਰ, ਉਕਤ ਮਹੀਨੇ ਦੀ 28 ਤਾਰੀਖ਼, ਉਕਤ ਸੰਨ | ਚਹਾਰ ਸ਼ੰਬਾ (ਬੁੱਧਵਾਰ), ਉਕਤ ਮਹੀਨੇ ਦੀ 28 ਤਾਰੀਖ਼, ਉਕਤ ਸਾਲ | ਵੀਰਵਾਰ, ਰਮਜ਼ਾਨ ਮਹੀਨੇ ਦੀ 28 ਤਾਰੀਖ਼, ਸੰਨ 708 ਹਿਜਰੀ (20 ਮਾਰਚ, 1309) |
| 28. ਸ਼ੰਬਾ (ਸਨਿੱਚਰਵਾਰ), ਸ਼ੱਵਾਲ ਮਹੀਨੇ ਦੀ 28 | ਉਹੀ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 8 ਤਾਰੀਖ਼, ਉਕਤ ਸੰਨ | ਸ਼ੰਬਾ (ਸਨਿੱਚਰਵਾਰ), ਸ਼ੱਵਾਲ ਮਹੀਨੇ ਦੀ 8 | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 18 ਤਾਰੀਖ਼, |

| | | | | |
|---|---|---|---|---|
| ਤਾਰੀਖ਼, ਉਕਤ ਸੰਨ | | | ਤਾਰੀਖ਼, ਉਕਤ ਸਾਲ | ਸੰਨ 708 ਹਿਜਰੀ (30 ਮਾਰਚ, 1309 ਈ.) |
| 29. ਪੰਜ ਸ਼ੰਬਾ (ਵੀਰਵਾਰ) ਸ਼ੱਵਾਲ ਮਹੀਨੇ ਦੀ 8 ਤਾਰੀਖ਼, ਉਕਤ ਸੰਨ | ਉਹੀ | ਵੀਰਵਾਰ, ਸ਼ੱਵਾਲ ਮਹੀਨੇ ਦੀ 20 ਤਾਰੀਖ਼, ਉਕਤ ਸੰਨ | ਪੰਜ ਸ਼ੰਬਾ (ਵੀਰਵਾਰ) ਸ਼ੱਵਾਲ ਮਹੀਨੇ ਦੀ 20 ਤਾਰੀਖ਼, ਉਕਤ ਸੰਨ | ਸੋਮਵਾਰ, ਸ਼ੱਵਾਲ ਮਹੀਨੇ ਦੀ 20 ਤਾਰੀਖ਼, ਸੰਨ 708 ਹਿਜਰੀ (11 ਅਪ੍ਰੈਲ, 1309) |
| 34. ਦੋ ਸ਼ੰਬਾ (ਸੋਮਵਾਰ), ਜ਼ਿਲਹਿੱਜ ਮਹੀਨੇ ਦੀ 29 ਤਾਰੀਖ਼, ਸੰਨ 708 | ਉਹੀ, ਪਰ ਸੰਨ 780 ਹਿਜਰੀ? (708 ਹਿਜਰੀ) | ਉਹੀ | ਉਹੀ | ਉਹੀ, ਪਰ ਸੰਨ ਦਿੱਤਾ ਹੈ 709 ਹਿਜਰੀ (18 ਜੂਨ, 1309) |

## ਦੂਜਾ–ਭਾਗ

| | | | | |
|---|---|---|---|---|
| 1. ਦੋ ਸ਼ੰਬਾ (ਸੋਮਵਾਰ) ਜ਼ਿਲਹਿੱਜ ਮਹੀਨੇ ਦੀ 10 ਤਾਰੀਖ਼, ਉਕਤ ਸੰਨ | ਐਤਵਾਰ, ਜ਼ਿਲਹਿੱਜ ਮਹੀਨੇ ਦੀ 2 ਤਾਰੀਖ਼, ਸੰਨ 709 ਹਿਜਰੀ | ਬੁੱਧਵਾਰ, ਸ਼ੱਵਾਲ ਮਹੀਨੇ ਦੀ 29 ਤਾਰੀਖ਼, 709 ਹਿਜਰੀ | ਚਹਾਰ ਸ਼ੰਬਾ (ਬੁੱਧਵਾਰ), ਸ਼ੱਵਾਲ ਮਹੀਨੇ ਦੀ 29 ਤਾਰੀਖ਼, ਸੰਨ 709 ਹਿਜਰੀ (ਫੁਟ ਨੋਟ ਵਿੱਚ ਦਿੱਤਾ ਹੈ ਕਿ ਕਿਸੇ ਹੋਰ ਹੱਥ ਲਿਖਤ ਵਿੱਚ ਯਕ ਸ਼ੰਬਾ, ਸ਼ੱਵਾਲ ਮਹੀਨੇ ਦੀ 2 ਤਾਰੀਖ਼ ਦਰਜ ਹੈ) | ਬੁੱਧਵਾਰ, ਸ਼ੱਵਾਲ ਮਹੀਨੇ ਦੀ 29 ਤਾਰੀਖ਼, ਸੰਨ 709 ਹਿਜਰੀ (1 ਅਪ੍ਰੈਲ, 1310) |
| 2. ਯਕ ਸ਼ੰਬਾ (ਐਤਵਾਰ), ਸ਼ੱਵਾਲ ਮਹੀਨੇ ਦੀ 2 ਤਾਰੀਖ਼, ਉਕਤ ਸੰਨ | ਸੋਮਵਾਰ, ਜ਼ਿਲਹਿੱਜ ਮਹੀਨੇ ਦੀ 10 ਤਾਰੀਖ਼, ਉਕਤ ਸੰਨ | ਬੁੱਧਵਾਰ, ਜ਼ਿਲ ਕ'ਅਦਹ ਮਹੀਨੇ ਦੀ 27 ਤਾਰੀਖ਼, ਉਕਤ ਸਾਲ | ਚਹਾਰ ਸ਼ੰਬਾ (ਬੁੱਧਵਾਰ) ਜ਼ਿਲ ਕ'ਅਦਹ ਮਹੀਨੇ ਦੀ 27 ਤਾਰੀਖ਼, ਉਕਤ ਸੰਨ | ਬੁੱਧਵਾਰ, ਜ਼ਿਲ ਕ'ਅਦਹ ਮਹੀਨੇ ਦੀ 27 ਤਾਰੀਖ਼, ਸੰਨ 709 ਹਿਜਰੀ |

| | | | | |
|---|---|---|---|---|
| | | | (ਫੁਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ ਦੋ ਸ਼ੰਬਾ, ਜ਼ਿਲਹਿੱਜ ਮਹੀਨੇ ਦੀ 10 ਤਾਰੀਖ਼ ਦੇ ਦਰਜ ਹੋਣ ਦੀ ਦੱਸ ਪਾਈ ਹੈ) | (28 ਅਪ੍ਰੈਲ, 1310) |
| 3. ਪੰਜ ਸ਼ੰਬਾ (ਵੀਰਵਾਰ), ਜ਼ਿਲਹਿੱਜ ਮਹੀਨੇ ਦੀ 13 ਤਾਰੀਖ਼, ਉਕਤ ਸੰਨ | ਉਹੀ | ਉਕਤ | ਉਕਤ | ਉਹੀ, ਪਰ ਦਿਨ ਨਹੀਂ ਦਿੱਤਾ (14 ਮਈ, 1310) |
| 4. ਸਿਹ ਸ਼ੰਬਾ (ਮੰਗਲਵਾਰ) ਜ਼ਿਲਹਿੱਜ ਮਹੀਨੇ ਦੀ 20 ਤਾਰੀਖ਼, ਉਕਤ ਸੰਨ | ਉਹੀ | ਮੰਗਲਵਾਰ, ਜ਼ਿਲਹਿੱਜ ਦੀ 25 ਤਾਰੀਖ਼, ਸਾਲ ਉਕਤ | ਸਿਹ ਸ਼ੰਬਾ (ਮੰਗਲਵਾਰ), ਜ਼ਿਲਹਿੱਜ ਮਹੀਨੇ ਦੀ 25 ਤਾਰੀਖ਼, ਉਕਤ ਸੰਨ | ਬੁੱਧਵਾਰ, ਜ਼ਿਲਹਿੱਜ ਮਹੀਨੇ ਦੀ 25 ਤਾਰੀਖ਼ ਸੰਨ 709 ਹਿਜਰੀ (26 ਮਈ, 1310) |
| 5. ਚਹਾਰ ਸ਼ੰਬਾ (ਬੁੱਧਵਾਰ), ਮੁਹੱਰਮ ਮਹੀਨੇ ਦੀ 15 ਤਾਰੀਖ਼, ਸੰਨ 710 ਹਿਜਰੀ | ਬੁੱਧਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼, ਸੰਨ 710 ਹਿਜਰੀ | ਐਤਵਾਰ, ਮੁਹੱਰਮ ਦੀ 15 ਤਾਰੀਖ਼, ਸੰਨ 710 ਹਿਜਰੀ | ਯਕ ਸ਼ੰਬਾ (ਐਤਵਾਰ), ਮੁਹੱਰਮ ਮਹੀਨੇ ਦੀ 15 ਤਾਰੀਖ਼, ਸੰਨ 710 ਹਿਜਰੀ | ਐਤਵਾਰ, ਮੁਹੱਰਮ ਮਹੀਨੇ ਦੀ 15 ਤਾਰੀਖ਼, ਸੰਨ 710 ਹਿਜਰੀ (14 ਜੂਨ, 1310) |
| 7. ਸ਼ੰਬਾ (ਸਨਿੱਚਰਵਾਰ), ਸਫ਼ਰ ਮਹੀਨੇ ਦੀ 5 ਤਾਰੀਖ਼, ਉਕਤ ਸੰਨ | ਉਹੀ | ਉਹੀ | ਉਹੀ | ਉਹੀ, ਪਰ ਦਿਨ ਦਿੱਤਾ ਹੈ ਬੁੱਧਵਾਰ (4 ਜੁਲਾਈ, 1310) |
| 8. ਦੋ ਸ਼ੰਬਾ (ਸੋਮਵਾਰ) ਰਬੀ'ਉਲ-ਅੱਵਲ ਮਹੀਨੇ | ਸੋਮਵਾਰ, ਰਬੀ'ਉਲ-ਅੱਵਲ ਮਹੀਨੇ ਦੀ 7 ਤਾਰੀਖ਼, ਉਕਤ | ਸੋਮਵਾਰ, ਰਬੀ'ਉਲ-ਅੱਵਲ ਦੀ 27 ਤਾਰੀਖ਼, ਉਕਤ | ਦੋ ਸ਼ੰਬਾ (ਸੋਮਵਾਰ), ਰਬੀ'ਉਲ-ਅੱਵਲ ਦੀ | ਸੋਮਵਾਰ, ਰਬੀ'ਉਲ-ਅੱਵਲਮਹੀਨੇ ਦੀ 27 ਤਾਰੀਖ਼ |

| | | | | |
|---|---|---|---|---|
| ਦੀ 27 ਤਾਰੀਖ਼, ਉਕਤ ਸੰਨ | ਸਾਲ | ਸਾਲ | 27 ਤਾਰੀਖ਼, ਉਕਤ ਸਾਲ | 710 ਹਿਜਰੀ (11 ਅਗਸਤ, 1310) |
| 9. ਸ਼ੰਬਾ (ਸਨਿੱਚਰਵਾਰ), ਰਬੀ'ਉਲ-ਆਖ਼ਿਰ ਮਹੀਨੇ ਦੀ 10 ਤਾਰੀਖ਼। ਸੰਨ ਉਕਤ | ਉਹੀ | ਸਨਿੱਚਰਵਾਰ, ਰਬੀ'ਉਲ-ਅੱਵਲ ਦੀ 10 ਤਾਰੀਖ਼। ਸੰਨ ਉਕਤ | ਸ਼ੰਬਾ (ਸਨਿੱਚਰਵਾਰ) ਰਬੀ 'ਉਲ-ਆਖ਼ਿਰ ਮਹੀਨੇ ਦੀ 10 ਤਾਰੀਖ਼। ਸੰਨ ਉਕਤ | ਸਨਿੱਚਰਵਾਰ, ਰਬੀ'ਉਲ-ਆਖ਼ਿਰ ਮਹੀਨੇ ਦੀ 10 ਤਾਰੀਖ਼। ਉਕਤ ਸੰਨ (6 ਸਤੰਬਰ, 1310) |
| 10. ਆਦੀਨਾ (ਸ਼ੁੱਕਰਵਾਰ), ਰਬੀ'ਉਲ-ਆਖ਼ਿਰ ਮਹੀਨੇ ਦੀ 23 ਤਾਰੀਖ਼। ਸੰਨ ਨਹੀਂ ਦਿੱਤਾ | ਉਹੀ | ਸ਼ੁੱਕਰਵਾਰ, ਰਬੀ'ਉਲ-ਅੱਵਲ ਦੀ 23 ਤਾਰੀਖ਼। ਉਕਤ ਸੰਨ | ਆਦੀਨਾ (ਸ਼ੁੱਕਰਵਾਰ), ਰਬੀ 'ਉਲ-ਆਖ਼ਿਰ ਮਹੀਨੇ ਦੀ 23 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਰਬੀ'ਉਲ-ਆਖ਼ਿਰ ਮਹੀਨੇ ਦੀ 23 ਤਾਰੀਖ਼, ਸੰਨ 710 ਹਿਜਰੀ (19 ਸਤੰਬਰ, 1310) |
| 11. ਆਦੀਨਾ (ਸ਼ੁੱਕਰਵਾਰ), ਜਮਾਦਿਲ ਅੱਵਲ ਮਹੀਨੇ ਦੀ 14 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਸ਼ੁੱਕਰਵਾਰ, ਰਬੀ'ਉਲ-ਅੱਵਲ ਮਹੀਨੇ ਦੀ 24 ਤਾਰੀਖ਼, ਸੰਨ 710 ਹਿਜਰੀ (19 ਅਕਤੂਬਰ, 1310) |
| 12. ਯਕ ਸ਼ੰਬਾ (ਐਤਵਾਰ), ਜਮਾਦਿਲ-ਆਖ਼ਿਰ ਮਹੀਨੇ ਦੀ 9 ਤਾਰੀਖ਼। ਉਕਤ ਸੰਨ | ਉਹੀ | ਸੋਮਵਾਰ, ਉਕਤ ਮਹੀਨੇ ਦੀ 24 ਤਾਰੀਖ਼, ਸੰਨ ਕੋਈ ਨਹੀਂ | ਦੋ ਸ਼ੰਬਾ (ਸੋਮਵਾਰ), ਉਕਤ ਮਹੀਨੇ ਦੀ 24 ਤਾਰੀਖ਼। ਸੰਨ ਨਹੀਂ ਦਿੱਤਾ | ਸੋਮਵਾਰ, ਜਮਾਦਿਲ ਅੱਵਲ ਮਹੀਨੇ ਦੀ 24 ਤਾਰੀਖ਼ ਸੰਨ 710 ਹਿਜਰੀ (19 ਅਕਤੂਬਰ, 1310) |
| 13. ਯਕ ਸ਼ੰਬਾ (ਐਤਵਾਰ), ਰਜਬ ਮਹੀਨੇ ਦੀ 13 | ਉਹੀ | ਐਤਵਾਰ, ਜਮਾਦਿਲ-ਆਖ਼ਿਰ ਮਹੀਨੇ ਦੀ 19 ਤਾਰੀਖ਼। ਸੰਨ | ਯਕ ਸ਼ੰਬਾ (ਐਤਵਾਰ), ਜਮਾਦਿਲ-ਆਖ਼ਿਰ ਮਹੀਨੇ | ਐਤਵਾਰ, ਜਮਾਦਿਲ ਆਖ਼ਿਰ ਮਹੀਨੇ ਦੀ 29 |

| | | | | |
|---|---|---|---|---|
| ਤਾਰੀਖ। ਉਕਤ ਸੰਨ | | ਨਹੀਂ ਦਿੱਤਾ | ਦੀ 29 ਤਾਰੀਖ। ਸੰਨ ਨਹੀਂ ਦਿੱਤਾ | ਤਾਰੀਖ, ਸੰਨ 710 ਹਿਜਰੀ (23 ਨਵੰਬਰ, 1310) |
| 14. ਸਿਹ ਸ਼ੰਬਾ (ਮੰਗਲਵਾਰ), ਉਕਤ ਮਹੀਨੇ ਦੀ 29 ਤਾਰੀਖ, ਉਕਤ ਸੰਨ | ਉਹੀ | ਐਤਵਾਰ, ਰਜਬ ਮਹੀਨੇ ਦੀ 13 ਤਾਰੀਖ, ਉਕਤ ਸੰਨ | ਯਕ ਸ਼ੰਬਾ (ਐਤਵਾਰ), ਰਜਬ ਮਹੀਨੇ ਦੀ 13 ਤਾਰੀਖ, ਉਕਤ ਸੰਨ | ਸਨਿੱਚਰਵਾਰ, ਰਜਬ ਮਹੀਨੇ ਦੀ 13 ਤਾਰੀਖ਼, ਸੰਨ 710 ਹਿਜਰੀ (6 ਅਕਤੂਬਰ, 1310 ਹਿ. |
| 15. ਪੰਜ ਸ਼ੰਬਾ (ਵੀਰਵਾਰ), ਅਮਤ ਮਿਆਮਨਾ ਮਹੀਨੇ ਦੀ 6 ਤਾਰੀਖ, ਉਕਤ ਸੰਨ | ਉਹੀ | ਮੰਗਲਵਾਰ, ਰਜਬ ਮਹੀਨੇ ਦੀ 29 ਤਾਰੀਖ, ਉਕਤ ਸਾਲ | ਸਿਹ ਸ਼ੰਬਾ (ਮੰਗਲਵਾਰ), ਰਜਬ ਮਹੀਨੇ ਦੀ 29 ਤਾਰੀਖ, ਉਕਤ ਸੰਨ | ਮੰਗਲਵਾਰ, ਰਜਬ ਮਹੀਨੇ ਦੀ 29 ਤਾਰੀਖ਼, ਸੰਨ 710 ਹਿਜਰੀ (22 ਦਸੰਬਰ, 1310) |
| 16. ਯਕ ਸ਼ੰਬਾ (ਐਤਵਾਰ), ਉਕਤ ਮਹੀਨੇ ਦੀ 23 ਤਾਰੀਖ, ਉਕਤ ਸੰਨ | ਉਹੀ | ਵੀਰਵਾਰ, ਰਮਜ਼ਾਨ ਮਹੀਨੇ ਦੀ 6 ਤਾਰੀਖ। ਉਕਤ ਸੰਨ | ਪੰਜ ਸ਼ੰਬਾ (ਵੀਰਵਾਰ), ਰਮਜ਼ਾਨ ਮਹੀਨੇ ਦੀ 6 ਤਾਰੀਖ। ਉਕਤ ਸੰਨ | ਵੀਰਵਾਰ, ਰਮਜ਼ਾਨ ਮਹੀਨੇ ਦੀ 6 ਤਾਰੀਖ਼, ਸੰਨ 710 ਹਿਜਰੀ (27 ਜਨਵਰੀ, 1311) |
| 17. ਸ਼ੰਬਾ (ਸ਼ਨਿੱਚਰਵਾਰ), ਜ਼ਿਲ-ਕ'ਅਦਹ ਮਹੀਨੇ ਦੀ 7 ਤਾਰੀਖ਼, ਉਕਤ ਸੰਨ | ਉਹੀ | ਐਤਵਾਰ, ਰਮਜ਼ਾਨ ਦੀ 23 ਤਾਰੀਖ, ਉਕਤ ਸੰਨ | ਯਕ ਸ਼ੰਬਾ (ਐਤਵਾਰ), ਰਮਜ਼ਾਨ ਮਹੀਨੇ ਦੀ 23 ਤਾਰੀਖ, ਉਕਤ ਸੰਨ | ਐਤਵਾਰ, ਰਮਜ਼ਾਨ ਮਹੀਨੇ ਦੀ 23 ਤਾਰੀਖ਼, ਸੰਨ 710 ਹਿਜਰੀ (13 ਫਰਵਰੀ, 1311) |
| 18. ਚਹਾਰ ਸ਼ੰਬਾ (ਬੁੱਧਵਾਰ), ਉਕਤ ਮਹੀਨੇ ਦੀ 16 ਤਾਰੀਖ। ਸੰਨ ਨਹੀਂ ਦਿੱਤਾ | ਉਹੀ | ਸੋਮਵਾਰ, ਜ਼ਿਲਹਿੱਜ ਮਹੀਨੇ ਦੀ 7 ਤਾਰੀਖ। ਉਕਤ ਸੰਨ | ਦੋ ਸ਼ੰਬਾ (ਸੋਮਵਾਰ), ਜ਼ਿਲ-ਕ'ਅਦਹ ਮਹੀਨੇ ਦੀ 7 ਤਾਰੀਖ਼, ਸੰਨ ਉਹੀ (ਫੁੱਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ ਸ਼ੰਬਾ ਲਿਖਿਆ ਦੱਸਿਆ ਹੈ) | ਸੋਮਵਾਰ, ਜ਼ਿਲ ਕ'ਅਦਹ ਮਹੀਨੇ ਦੀ 7 ਤਾਰੀਖ਼, ਸੰਨ 710 ਹਿਜਰੀ (28 ਮਾਰਚ 1311) |

| | | | | |
|---|---|---|---|---|
| 19. ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਹਿੱਜ ਮਹੀਨੇ ਦੀ 16 ਤਾਰੀਖ਼। ਸੰਨ ਨਹੀਂ ਦਿੱਤਾ | ਮੰਗਲਵਾਰ, ਜ਼ਿਲ-ਹਿੱਜ ਮਹੀਨੇ ਦੀ 13 ਤਾਰੀਖ਼। ਸੰਨ ਨਹੀਂ ਦਿੱਤਾ | ਬੁੱਧਵਾਰ, ਜ਼ਿਲ ਕ'ਅਦਹ ਦੀ 16 ਤਾਰੀਖ਼, ਸੰਨ ਉਕਤ | ਚਹਾਰ ਸ਼ੰਬਾ (ਬੁੱਧਵਾਰ), ਜ਼ਿਲ ਕ'ਅਦਹ ਮਹੀਨੇ ਦੀ 16 ਤਾਰੀਖ਼, ਸਾਲ ਉਕਤ | ਬੁੱਧਵਾਰ, ਜ਼ਿਲ ਕ'ਅਦਹ ਮਹੀਨੇ ਦੀ 6 ਤਾਰੀਖ਼, ਸੰਨ 710 ਹਿਜਰੀ (27 ਮਾਰਚ, 1311) |
| 20. ਸ਼ੰਬਾ (ਸਨਿੱਚਰਵਾਰ), ਮੁਹੱਰਮ ਮਹੀਨੇ ਦੀ 11 ਤਾਰੀਖ਼, ਸੰਨ 711 ਹਿ. | ਸਨਿੱਚਰਵਾਰ, ਮੁਹੱਰਮ ਮਹੀਨੇ ਦੀ 15 ਤਾਰੀਖ਼, ਸੰਨ 711 ਹਿ. | ਮੰਗਲਵਾਰ, ਜ਼ਿਲ-ਹਿੱਜ ਦੀ 13 ਤਾਰੀਖ਼, ਉਕਤ ਸਾਲ | ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਹਿੱਜ ਮਹੀਨੇ ਦੀ 13 ਤਾਰੀਖ਼। ਉਕਤ ਸੰਨ | ਮੰਗਲਵਾਰ, ਜ਼ਿਲ-ਹਿੱਜ ਮਹੀਨੇ ਦੀ 13 ਤਾਰੀਖ਼, ਸੰਨ 710 ਹਿਜਰੀ (3 ਮਈ, 1311) |
| 21. ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ-ਅੱਵਲ ਮਹੀਨੇ ਦੀ 3 ਤਾਰੀਖ਼। ਉਕਤ ਸੰਨ | ਬੁੱਧਵਾਰ, ਉਕਤ ਮਹੀਨੇ ਦੀ 24 ਤਾਰੀਖ਼। ਸੰਨ ਕੋਈ ਨਹੀਂ | ਸੋਮਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼, ਸੰਨ 711 ਹਿਜਰੀ | ਦੋ ਸ਼ੰਬਾ (ਸੋਮਵਾਰ), ਮੁਹੱਰਮ ਮਹੀਨੇ ਦੀ 11 ਤਾਰੀਖ਼। ਸੰਨ 711 ਹਿਜਰੀ | ਸਨਿੱਚਰਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼, ਸੰਨ 711 ਹਿਜਰੀ (30 ਮਈ 1311) |
| 22. ਚਹਾਰ ਸ਼ੰਬਾ (ਬੁੱਧਵਾਰ) ਉਕਤ ਮਹੀਨੇ ਦੀ 24 ਤਾਰੀਖ਼। ਸੰਨ ਨਹੀਂ ਦਿੱਤਾ | ਬੁੱਧਵਾਰ, ਰਬੀ'ਉਲ ਆਖ਼ਿਰ ਮਹੀਨੇ ਦੀ 2 ਤਾਰੀਖ਼, ਉਕਤ ਸੰਨ | ਬੁੱਧਵਾਰ, ਰਬੀ'ਉਲ-ਆਖ਼ਿਰ ਮਹੀਨੇ ਦੀ 3 ਤਾਰੀਖ਼, ਉਕਤ ਸੰਨ | ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ-ਅੱਵਲ ਦੀ 3 ਤਾਰੀਖ਼। ਉਕਤ ਸੰਨ | ਬੁੱਧਵਾਰ, ਰਬੀ'ਉਲ-ਅੱਵਲ ਮਹੀਨੇ ਦੀ 3 ਤਾਰੀਖ਼, ਸੰਨ 711 ਹਿ. (20 ਜੁਲਾਈ 1311) |
| 23. ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ-ਆਖ਼ਿਰ ਮਹੀਨੇ ਦੀ 2 ਤਾਰੀਖ਼। ਉਕਤ ਸੰਨ | ਬੁੱਧਵਾਰ, ਜ਼ਮਾਦਿਲ ਅੱਵਲ ਮਹੀਨੇ ਦੀ 13 ਤਾਰੀਖ਼, ਉਕਤ ਸੰਨ | ਬੁੱਧਵਾਰ, ਰਬੀ'ਉਲ-ਅੱਵਲ ਮਹੀਨੇ ਦੀ 24 ਤਾਰੀਖ਼। ਉਕਤ ਸੰਨ | ਚਹਾਰ ਸ਼ੰਬਾ (ਐਤਵਾਰ), ਰਬੀ'ਉਲ-ਅੱਵਲ ਮਹੀਨੇ ਦੀ 24 ਤਾਰੀਖ਼। ਉਕਤ ਸੰਨ | ਬੁੱਧਵਾਰ, ਰਬੀ'ਉਲ-ਅੱਵਲ ਮਹੀਨੇ ਦੀ 24 ਤਾਰੀਖ਼, ਸੰਨ 711 ਹਿਜਰੀ (10 ਅਗਸਤ 1311) |
| 24. ਚਹਾਰ ਸ਼ੰਬਾ (ਬੁੱਧਵਾਰ), ਜਮਾਦਿਲ ਅਵਲ ਮਹੀਨੇ | ਮੰਗਲਵਾਰ, ਜਮਾਦਿਲ-ਆਖ਼ਿਰ ਮਹੀਨੇ ਦੀ 12 | ਬੁੱਧਵਾਰ, ਰਬੀ'ਉਲ-ਆਖ਼ਿਰ ਮਹੀਨੇ ਦੀ 2 ਤਾਰੀਖ਼। | ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ-ਆਖ਼ਿਰ ਮਹੀਨੇ | ਬੁੱਧਵਾਰ, ਰਬੀ'ਉਲ-ਆਖ਼ਿਰ ਮਹੀਨੇ ਦੀ 2 |

| | | | | |
|---|---|---|---|---|
| ਦੀ 13 ਤਾਰੀਖ਼। ਉਕਤ ਸੰਨ | ਤਾਰੀਖ, ਉਕਤ ਸੰਨ | ਸੰਨ ਉਕਤ | ਦੀ 2 ਤਾਰੀਖ਼। ਉਕਤ ਸੰਨ | ਤਾਰੀਖ਼, ਸੰਨ 711 ਹਿਜਰੀ (18 ਅਗਸਤ 1311) |
| 25. ਸਿਹ ਸ਼ੰਬਾ (ਮੰਗਲਵਾਰ), ਜਮਾਦਿਲ-ਆਖ਼ਿਰ ਮਹੀਨੇ ਦੀ 12 ਤਾਰੀਖ਼। ਉਕਤ ਸੰਨ | ਮੰਗਲਵਾਰ, ਰਜਬ ਮਹੀਨੇ ਦੀ 18 ਤਾਰੀਖ਼। ਉਕਤ ਸੰਨ | ਬੁੱਧਵਾਰ, ਜਮਾਦਿਲ-ਅੱਵਲ ਮਹੀਨੇ ਦੀ 15 ਤਾਰੀਖ਼। ਸੰਨ 711 ਹਿਜਰੀ | ਚਹਾਰ ਸ਼ੰਬਾ (ਬੁੱਧਵਾਰ), ਜਮਾਦਿਲ-ਔਲਾ ਮਹੀਨੇ ਦੀ 15 ਤਾਰੀਖ਼। ਉਕਤ ਸੰਨ | ਬੁੱਧਵਾਰ, ਜਮਾਦਿਲ-ਔਲਾ ਮਹੀਨੇ ਦੀ 15 ਤਾਰੀਖ਼, ਸੰਨ 711 ਹਿਜਰੀ (29 ਸਤੰਬਰ, 1311) |
| 26. ਸਿਹ ਸ਼ੰਬਾ (ਮੰਗਲਵਾਰ), ਰਜਬ ਦੀ 13 ਤਾਰੀਖ਼ ਉਕਤ ਸੰਨ | ਮੰਗਲਵਾਰ, ਸ਼ਅਬਾਨ ਮਹੀਨੇ ਦੀ 2 ਤਾਰੀਖ਼। ਉਕਤ ਸੰਨ | ਮੰਗਲਵਾਰ, ਜਮਾਦਿਲ-ਆਖ਼ਿਰ ਦੀ 12 ਤਾਰੀਖ਼। ਸੰਨ ਉਕਤ | ਸਿਹ ਸ਼ੰਬਾ (ਮੰਗਲਵਾਰ), ਜਮਾਦਿਲ-ਆਖ਼ਿਰ ਮਹੀਨੇ ਦੀ 12 ਤਾਰੀਖ਼। ਉਕਤ ਸੰਨ | ਮੰਗਲਵਾਰ, ਜਮਾਦਿਲ-ਆਖ਼ਿਰ ਮਹੀਨੇ ਦੀ 12 ਤਾਰੀਖ਼, ਸੰਨ 711 ਹਿਜਰੀ (26 ਅਕਤੂਬਰ, 1311) |
| 27. ਸਿਹ ਸ਼ੰਬਾ (ਮੰਗਲਵਾਰ), ਸ਼ਅਬਾਨ ਅਮਤ ਮਿਆਮਨਾ ਮਹੀਨੇ ਦੀ 2 ਤਾਰੀਖ਼। ਉਕਤ ਸੰਨ | ਬੁੱਧਵਾਰ, ਸ਼ੱਵਾਲ ਮਹੀਨੇ ਦੀ 21 ਤਾਰੀਖ਼। ਉਕਤ ਸੰਨ | ਮੰਗਲਵਾਰ, ਰਜਬ ਮਹੀਨੇ ਦੀ 18 ਤਾਰੀਖ਼। ਸੰਨ 711 ਹਿਜਰੀ | ਸਿਹ ਸ਼ੰਬਾ (ਮੰਗਲਵਾਰ), ਰਜਬ ਮਹੀਨੇ ਦੀ 18 ਤਾਰੀਖ਼। ਉਕਤ ਸੰਨ | ਮੰਗਲਵਾਰ, ਰਜਬ ਮਹੀਨੇ ਦੀ 18 ਤਾਰੀਖ਼, ਸੰਨ 711 ਹਿਜਰੀ (30 ਨਵੰਬਰ, 1311) |
| 28. ਦੋ ਸ਼ੰਬਾ (ਸੋਮਵਾਰ), ਉਕਤ ਮਹੀਨੇ ਦੀ 8 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਜ਼ਿਲ-ਕਅਦਹ ਮਹੀਨੇ ਦੀ 6 ਤਾਰੀਖ਼। ਸੰਨ ਉਕਤ | ਮੰਗਲਵਾਰ, ਸ਼ਅਬਾਨ ਮਹੀਨੇ ਦੀ 2 ਤਾਰੀਖ਼। ਉਕਤ ਸੰਨ | ਸਿਹ ਸ਼ੰਬਾ (ਮੰਗਲਵਾਰ), ਸ਼ਅਬਾਨ ਮਹੀਨੇ ਦੀ 2 ਤਾਰੀਖ਼, ਉਕਤ ਸੰਨ | ਮੰਗਲਵਾਰ, ਸ਼ਅਬਾਨ ਮਹੀਨੇ ਦੀ 2 ਤਾਰੀਖ਼, ਸੰਨ 711 ਹਿਜਰੀ (14 ਦਸੰਬਰ, 1311) |
| 29. ਚਹਾਰ ਸ਼ੰਬਾ (ਬੁੱਧਵਾਰ), ਸ਼ੱਵਾਲ ਮਹੀਨੇ ਦੀ 21 | ਸ਼ੁੱਕਰਵਾਰ, ਜ਼ਿਲਹਿੱਜ ਮਹੀਨੇ ਦੀ 5 ਤਾਰੀਖ਼, | ਸੋਮਵਾਰ, ਸ਼ਅਬਾਨ ਮਹੀਨੇ ਦੀ 22 ਤਾਰੀਖ਼। | ਦੋ ਸ਼ੰਬਾ (ਸੋਮਵਾਰ), ਉਕਤ ਮਹੀਨੇ ਦੀ 22 | ਸੋਮਵਾਰ, ਸ਼ਅਬਾਨ ਮਹੀਨੇ ਦੀ 22 ਤਾਰੀਖ਼, ਸੰਨ 711 |

| | | | | |
|---|---|---|---|---|
| ਤਾਰੀਖ਼, ਉਕਤ ਸੰਨ | ਸੰਨ 711 ਹਿਜਰੀ | ਉਕਤ ਸਾਲ | ਤਾਰੀਖ਼। ਉਕਤ ਸੰਨ | ਹਿਜਰੀ (3 ਜਨਵਰੀ, 1312) |
| 30. ਆਦੀਨਾ (ਸ਼ੁੱਕਰਵਾਰ), ਜ਼ਿਲ-ਕ'ਅਦਹ ਮਹੀਨੇ ਦੀ 26 ਤਾਰੀਖ਼। ਉਕਤ ਸੰਨ | ਬੁੱਧਵਾਰ, ਮੁਹੱਰਮ ਮਹੀਨੇ ਦੀ 23 ਤਾਰੀਖ਼। ਉਕਤ ਸੰਨ | ਬੁੱਧਵਾਰ, ਸ਼ੱਵਾਲ ਮਹੀਨੇ ਦੀ 21 ਤਾਰੀਖ਼। ਉਕਤ ਸਾਲ | ਚਹਾਰ ਸ਼ੰਬਾ (ਬੁੱਧਵਾਰ), ਸ਼ੱਵਾਲ ਮਹੀਨੇ ਦੀ 21 ਤਾਰੀਖ਼। ਉਕਤ ਸੰਨ | ਬੁੱਧਵਾਰ, ਸ਼ੱਵਾਲ ਮਹੀਨੇ ਦੀ 21 ਤਾਰੀਖ਼, ਸੰਨ 711 ਹਿਜਰੀ (1 ਮਾਰਚ, 1312) |
| 31. ਆਦੀਨਾ (ਸ਼ੁੱਕਰਵਾਰ), ਮੁਬਾਰਕ ਜ਼ਿਲਹਿੱਜ ਮਹੀਨੇ ਦੀ 5 ਤਾਰੀਖ਼, ਸੰਨ 711 ਹਿਜਰੀ | ਬੁੱਧਵਾਰ, ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼, ਉਕਤ ਸੰਨ | ਸ਼ੁੱਕਰਵਾਰ, ਜ਼ਿਲ ਕ'ਅਦਹ ਦੀ 28 ਤਾਰੀਖ਼। ਉਕਤ ਸੰਨ | ਆਦੀਨਾ (ਸ਼ੁੱਕਰਵਾਰ), ਜ਼ਿਲ-ਕ'ਅਦਹ ਮਹੀਨੇ ਦੀ 28 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਜ਼ਿਲ-ਕ'ਅਦਹ ਮਹੀਨੇ ਦੀ 28 ਤਾਰੀਖ਼, ਸੰਨ 711 ਹਿਜਰੀ (6 ਅਪ੍ਰੈਲ, 1312) |
| 32. ਚਹਾਰ ਸ਼ੰਬਾ (ਬੁੱਧਵਾਰ), ਮੁਹੱਰਮ ਮਹੀਨੇ ਦੀ 23 ਤਾਰੀਖ਼, ਸੰਨ 711 ਹਿਜਰੀ | ਮੰਗਲਵਾਰ, ਉਕਤ ਮਹੀਨੇ ਦੀ 26 ਤਾਰੀਖ਼। ਸੰਨ ਕੋਈ ਨਹੀਂ | ਸ਼ੁੱਕਰਵਾਰ, ਜ਼ਿਲਹਿੱਜ ਦੀ 5 ਤਾਰੀਖ਼, ਸੰਨ 711 ਹਿਜਰੀ | ਆਦੀਨਾ (ਸ਼ੁੱਕਰਵਾਰ), ਜ਼ਿਲਹਿੱਜ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਜ਼ਿਲਹਿੱਜ ਮਹੀਨੇ ਦੀ 5 ਤਾਰੀਖ਼, ਸੰਨ 711 ਹਿਜਰੀ (13 ਅਪ੍ਰੈਲ, 1312) |
| 33. ਆਦੀਨਾ (ਸ਼ੁੱਕਰਵਾਰ), ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼। ਉਕਤ ਸੰਨ | ਬੁੱਧਵਾਰ, ਰਜਬ ਮਹੀਨੇ ਦੀ 7 ਤਾਰੀਖ਼, ਉਕਤ ਸੰਨ | ਬੁੱਧਵਾਰ, ਮੁਹੱਰਮ ਮਹੀਨੇ ਦੀ 23 ਤਾਰੀਖ਼, ਸੰਨ 712 ਹਿਜਰੀ | ਚਹਾਰ ਸ਼ੰਬਾ (ਬੁੱਧਵਾਰ) ਮੁਹੱਰਮ ਮਹੀਨੇ ਦੀ 23 ਤਾਰੀਖ਼, ਸੰਨ 712 ਹਿਜਰੀ | ਬੁੱਧਵਾਰ, ਮੁਹੱਰਮ ਦੀ 23 ਤਾਰੀਖ਼, ਸੰਨ 712 ਹਿਜਰੀ (31 ਮਈ, 1312) |
| 34. ਸਿਹ ਸ਼ੰਬਾ (ਮੰਗਲਵਾਰ), ਉਕਤ ਮਹੀਨੇ ਦੀ 26 ਤਾਰੀਖ਼। ਸੰਨ ਨਹੀਂ ਦਿੱਤਾ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 13 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਰਬੀ'ਉਲ-ਅੱਵਲ ਦੀ 22 ਤਾਰੀਖ਼। ਉਕਤ ਸੰਨ | ਆਦੀਨਾ (ਸ਼ੁੱਕਰਵਾਰ), ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼, ਸੰਨ 712 ਹਿਜਰੀ (28 ਜੁਲਾਈ, 1312) |

| | | | | |
|---|---|---|---|---|
| 35. ਚਹਾਰ ਸ਼ੰਬਾ (ਬੁੱਧਵਾਰ), ਰਜਬ ਮਹੀਨੇ ਦੀ 7 ਤਾਰੀਖ਼। ਸੰਨ ਨਹੀਂ ਦਿੱਤਾ | ਇਹ ਬੈਠਕ ਨਹੀਂ ਹੈ | ਮੰਗਲਵਾਰ, ਉਕਤ ਮਹੀਨੇ ਦੀ 26 ਤਾਰੀਖ਼, ਸੰਨ ਕੋਈ ਨਹੀਂ | ਸਿਹ ਸ਼ੰਬਾ (ਮੰਗਲਵਾਰ), ਉਕਤ ਮਹੀਨੇ ਦੀ 26 ਤਾਰੀਖ਼। ਸੰਨ ਨਹੀਂ ਦਿੱਤਾ | ਮੰਗਲਵਾਰ, ਰਬੀ'ਉਲ-ਅੱਵਲ ਮਹੀਨੇ ਦੀ 26 ਤਾਰੀਖ਼, ਸੰਨ 712 ਹਿਜਰੀ (1 ਅਗਸਤ, 1312) |
| 36. ਯਕ ਸ਼ੰਬਾ (ਐਤਵਾਰ), ਰਜਬ ਮਹੀਨੇ ਦੀ 25 ਤਾਰੀਖ਼। ਉਕਤ ਸੰਨ | ਇਹ ਬੈਠਕ ਨਹੀਂ ਹੈ | ਬੁੱਧਵਾਰ, ਰਜਬ ਮਹੀਨੇ ਦੀ 7 ਤਾਰੀਖ਼। ਉਕਤ ਸਾਲ | ਚਹਾਰ ਸ਼ੰਬਾ (ਬੁੱਧਵਾਰ), ਰਜਬ ਮਹੀਨੇ ਦੀ 7 ਤਾਰੀਖ਼। ਉਕਤ ਸੰਨ | ਬੁੱਧਵਾਰ, ਰਜਬ ਮਹੀਨੇ ਦੀ 7 ਤਾਰੀਖ਼, ਸੰਨ 712 ਹਿ. (10 ਨਵੰਬਰ, 1312) |
| 37. ਸ਼ੰਬਾ (ਸਨਿੱਚਰਵਾਰ), ਸ਼ੱਵਾਲ ਮਹੀਨੇ ਦੀ 13 ਤਾਰੀਖ਼। ਉਕਤ ਸੰਨ | ਇਹ ਬੈਠਕ ਨਹੀਂ ਹੈ | ਐਤਵਾਰ, ਉਕਤ ਮਹੀਨੇ ਦੀ 25 ਤਾਰੀਖ਼। ਉਕਤ ਸਾਲ | ਯਕ ਸ਼ੰਬਾ (ਐਤਵਾਰ), ਪਿਛਲੇ ਮਹੀਨੇ ਦੀ 25 ਤਾਰੀਖ਼। ਸੰਨ ਨਹੀਂ ਦਿੱਤਾ | ਐਤਵਾਰ, ਰਜਬ ਮਹੀਨੇ ਦੀ 25 ਤਾਰੀਖ਼, ਸੰਨ 712 ਹਿਜਰੀ (26 ਨਵੰਬਰ, 1312) |
| 38. ਅਠੱਤੀਵੀਂ ਬੈਠਕ ਨਹੀਂ ਦਿੱਤੀ ਹੋਈ | ਇਹ ਬੈਠਕ ਨਹੀਂ ਹੈ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 13 ਤਾਰੀਖ਼। ਉਕਤ ਸਾਲ | ਸ਼ੰਬਾ (ਸਨਿੱਚਰਵਾਰ), ਸ਼ੱਵਾਲ ਮਹੀਨੇ ਦੀ 13 ਤਾਰੀਖ਼। ਉਕਤ ਸਾਲ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 13 ਤਾਰੀਖ਼, ਸੰਨ 712 ਹਿਜਰੀ (11 ਫਰਵਰੀ, 1313) |

ਤੀਜਾ-ਭਾਗ

| | | | | |
|---|---|---|---|---|
| 1. ਦੋ ਸ਼ੰਬਾ (ਸੋਮਵਾਰ), ਜ਼ਿਲ-ਕ'ਅਦਹ ਮਹੀਨੇ ਦੀ 27 ਤਾਰੀਖ਼। ਸੰਨ 712 ਹਿ. | ਸੋਮਵਾਰ, ਜ਼ਿਲ-ਕ'ਅਦਹ ਦੀ 7 ਤਾਰੀਖ਼, 712 ਹਿਜਰੀ | ਸੋਮਵਾਰ, ਜ਼ਿਲ-ਕ'ਅਦਹ ਮਹੀਨੇ ਦੀ 27 ਤਾਰੀਖ਼, ਸੰਨ 712 ਹਿਜਰੀ | ਦੋ ਸ਼ੰਬਾ (ਸੋਮਵਾਰ), ਜ਼ਿਲ-ਕ'ਅਦਹ ਮਹੀਨੇ ਦੀ 27 ਤਾਰੀਖ਼, ਉਕਤ ਸੰਨ | ਸੋਮਵਾਰ, ਜ਼ਿਲ-ਕ'ਅਦਹ ਮਹੀਨੇ ਦੀ 27 ਤਾਰੀਖ਼, ਸੰਨ 712 ਹਿਜਰੀ (26 ਮਾਰਚ, 1313) |
| 2. ਸਿਹ ਸ਼ੰਬਾ (ਮੰਗਲਵਾਰ) ਜ਼ਿਲ-ਹਿੱਜ ਮਹੀਨੇ ਦੀ 12 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਉਹੀ, ਬੁੱਧਵਾਰ (10 ਅਪ੍ਰੈਲ, 1313) |
| 5. ਸਿਹ ਸ਼ੰਬਾ (ਮੰਗਲਵਾਰ), ਸਫ਼ਰ ਮਹੀਨੇ ਦੀ 2 ਤਾਰੀਖ਼। ਉਕਤ ਸੰਨ | ਉਹੀ | ਸੋਮਵਾਰ, ਸਫ਼ਰ ਮਹੀਨੇ ਦੀ 22 ਤਾਰੀਖ਼। ਉਕਤ ਸੰਨ | ਦੋ ਸ਼ੰਬਾ (ਸੋਮਵਾਰ) ਸਫ਼ਰ ਮਹੀਨੇ ਦੀ 22 ਤਾਰੀਖ਼ ਉਕਤ ਸੰਨ | ਸੋਮਵਾਰ, ਸਫ਼ਰ ਮਹੀਨੇ ਦੀ 2 ਤਾਰੀਖ਼, ਸੰਨ 713 ਹਿਜਰੀ (29 ਮਈ, 1313) |
| 6. ਆਦੀਨਾ (ਸ਼ੁੱਕਰਵਾਰ), ਸਫ਼ਰ ਮਹੀਨੇ ਦੀ 26 ਤਾਰੀਖ਼। ਉਕਤ ਸੰਨ | ਉਹੀ | ਸੋਮਵਾਰ, ਸਫ਼ਰ ਮਹੀਨੇ ਦੀ 29 ਤਾਰੀਖ਼। ਉਕਤ ਸੰਨ | ਦੋ ਸ਼ੰਬਾ (ਸੋਮਵਾਰ), ਸਫ਼ਰ ਮਹੀਨੇ ਦੀ 29 ਤਾਰੀਖ਼। ਉਕਤ ਸੰਨ | ਸੋਮਵਾਰ, ਸਫ਼ਰ ਮਹੀਨੇ ਦੀ 29 ਤਾਰੀਖ਼, ਸੰਨ 713 ਹਿਜਰੀ (25 ਜੂਨ, 1313) |
| 7. ਚਹਾਰ ਸ਼ੰਬਾ (ਬੁੱਧਵਾਰ), ਜਮਾਦਿਲ-ਔਲਾ ਮਹੀਨੇ ਦੀ 19 ਤਾਰੀਖ਼। ਉਕਤ ਸੰਨ | ਉਹੀ | ਦਿਨ ਕੋਈ ਨਹੀਂ, ਜਮਾਦਿਲ-ਅੱਵਲ ਮਹੀਨੇ ਦੀ 19 ਤਾਰੀਖ਼। ਉਕਤ ਸਾਲ | ਜਮਾਦਿਲ-ਔਲਾ ਦੀ 19 ਤਾਰੀਖ਼। ਉਕਤ ਸੰਨ (ਦਿਨ ਨਹੀਂ ਦਿੱਤਾ) | ਬੁੱਧਵਾਰ, ਜਮਾਦਿਲ-ਔਲਾ ਮਹੀਨੇ ਦੀ 19 ਤਾਰੀਖ਼, ਸੰਨ 713 ਹਿਜਰੀ (12 ਸਤੰਬਰ, 1313) |

| | | | | |
|---|---|---|---|---|
| 9. ਯਕ ਸ਼ੰਬਾ (ਐਤਵਾਰ), ਉਕਤ ਮਹੀਨੇ ਦੀ 29 ਤਾਰੀਖ਼। ਸੰਨ ਕੋਈ ਨਹੀਂ ਦਿੱਤਾ। | ਸਨਿੱਚਰਵਾਰ, ਉਕਤ ਮਹੀਨੇ ਦੀ 29 ਤਾਰੀਖ਼। ਉਕਤ ਸੰਨ | ਐਤਵਾਰ, ਜਮਾਦਿਲ-ਆਖ਼ਿਰ ਮਹੀਨੇ ਦੀ 29 ਤਾਰੀਖ਼। ਉਕਤ ਸੰਨ | ਯਕ ਸ਼ੰਬਾ (ਐਤਵਾਰ), ਜਮਾਦਿਲ-ਆਖ਼ਿਰ ਮਹੀਨੇ ਦੀ 29 ਤਾਰੀਖ਼, ਉਕਤ ਸੰਨ | ਐਤਵਾਰ, ਜਮਾਦਿਲ-ਆਖ਼ਿਰ ਮਹੀਨੇ ਦੀ 29 ਤਾਰੀਖ਼, ਸੰਨ 713 ਹਿਜਰੀ (21 ਅਕਤੂਬਰ, 1313) |
| 10. ਯਕ ਸ਼ੰਬਾ (ਐਤਵਾਰ), ਰਜਬ ਮਹੀਨੇ ਦੀ 14 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਉਹੀ, ਪਰ ਤਾਰੀਖ਼ ਦਿੱਤੀ ਹੈ 14, (25 ਅਕਤੂਬਰ, 1313) |
| 12. ਸਿਹ ਸ਼ੰਬਾ (ਮੰਗਲਵਾਰ), ਸ਼ਾਅਬਾਨ ਮਹੀਨੇ ਦੀ 7 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਉਹੀ, ਪਰ ਦਿਨ ਦਿੱਤਾ ਹੈ ਬੁੱਧਵਾਰ (27 ਨਵੰਬਰ, 1313) |
| 13. ਆਦੀਨਾ (ਸ਼ੁੱਕਰਵਾਰ), ਰਮਜ਼ਾਨ ਮਹੀਨੇ ਦਾ ਆਖ਼ਰੀ ਦਿਨ। ਉਕਤ ਸੰਨ | ਸ਼ੁੱਕਰਵਾਰ, ਰਮਜ਼ਾਨ ਮਹੀਨੇ ਦੀ ਆਖ਼ਿਰੀ ਤਾਰੀਖ਼। ਉਕਤ ਸੰਨ | ਸ਼ੁੱਕਰਵਾਰ, ਰਮਜ਼ਾਨ ਮਹੀਨੇ ਦੀ ਪਹਿਲੀ ਤਾਰੀਖ਼। ਉਕਤ ਸਾਲ | ਆਦੀਨਾ (ਸ਼ੁੱਕਰਵਾਰ), ਰਮਜ਼ਾਨ ਮਹੀਨੇ ਦੀ ਆਖ਼ਿਰੀ ਤਾਰੀਖ਼। ਉਕਤ ਸਾਲ | ਸ਼ੁੱਕਰਵਾਰ, ਰਮਜ਼ਾਨ ਮਹੀਨੇ ਦਾ ਆਖ਼ਿਰੀ ਦਿਨ, ਸੰਨ 713 ਹਿਜਰੀ (18 ਜਨਵਰੀ, 1314) |
| 14. ਸਿਹ ਸ਼ੰਬਾ (ਮੰਗਲਵਾਰ), ਸ਼ੱਵਾਲ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਮੰਗਲਵਾਰ, ਸ਼ੱਵਾਲ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਸਿਹ ਸ਼ੰਬਾ, (ਮੰਗਲਵਾਰ) ਸ਼ੱਵਾਲ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਮੰਗਲਵਾਰ, ਸ਼ੱਵਾਲ ਮਹੀਨੇ ਦੀ 11 ਤਾਰੀਖ਼, ਸੰਨ 713 ਹਿਜਰੀ (29 ਜਨਵਰੀ, 1314) |
| 16. ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਹਿੱਜ ਮਹੀਨੇ ਦੀ 15 | ਉਹੀ | ਸ਼ੁੱਕਰਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼। | ਆਦੀਨਾ (ਸ਼ੁੱਕਰਵਾਰ), ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼। | ਸ਼ੁੱਕਰਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, |

| | | | | |
|---|---|---|---|---|
| ਤਾਰੀਖ਼। ਉਕਤ ਸੰਨ | | ਉਕਤ ਸੰਨ | ਉਕਤ ਸੰਨ (ਫੁਟ ਨੋਟ ਵਿੱਚ ਕਿਸੇ ਹੋਰ ਹੱਥ ਲਿਖਤ ਅਨੁਸਾਰ ਸਿਹ ਸ਼ੰਬਾ, 15 ਤਾਰੀਖ਼ ਦਾ ਹਵਾਲਾ ਦਿੱਤਾ ਹੈ) | ਸੰਨ 713 ਹਿਜਰੀ (29 ਮਾਰਚ, 1314) |

**ਚੌਥਾ-ਭਾਗ**

| | | | | |
|---|---|---|---|---|
| 2. ਯਕ ਸ਼ੰਬਾ (ਐਤਵਾਰ) ਉਕਤ ਮਹੀਨੇ ਦੀ 28 ਤਾਰੀਖ਼। ਸੰਨ ਨਹੀਂ ਦਿੱਤਾ | ਐਤਵਾਰ, ਉਕਤ ਮਹੀਨੇ ਦੀ 8 ਤਾਰੀਖ਼। ਸੰਨ ਨਹੀਂ ਦਿੱਤਾ | ਐਤਵਾਰ, ਮੁਹੱਰਮ ਮਹੀਨੇ ਦੀ 28 ਤਾਰੀਖ਼। ਉਕਤ ਸੰਨ | ਯਕ ਸ਼ੰਬਾ (ਐਤਵਾਰ), ਮੁਹੱਰਮ ਮਹੀਨੇ ਦੀ 28 ਤਾਰੀਖ਼। ਉਕਤ ਸੰਨ | ਐਤਵਾਰ, ਮੁਹੱਰਮ ਮਹੀਨੇ ਦੀ 28 ਤਾਰੀਖ਼, ਸੰਨ 714 ਹਿਜਰੀ (14 ਮਈ, 1314) |
| 3. ਸਿਹ ਸ਼ੰਬਾ (ਮੰਗਲਵਾਰ), ਸਫ਼ਰ ਮਹੀਨੇ ਦੀ 12 ਤਾਰੀਖ਼ ਉਕਤ ਸੰਨ | ਉਹੀ | ਦਿਨ ਕੋਈ ਨਹੀਂ ਦਿੱਤਾ, ਸਫ਼ਰ ਮਹੀਨੇ ਦੀ 12 ਤਾਰੀਖ਼। ਉਕਤ ਸੰਨ | ਸਿਹ ਸ਼ੰਬਾ (ਮੰਗਲਵਾਰ), ਸਫ਼ਰ ਦੀ 12 ਤਾਰੀਖ਼, ਉਕਤ ਸੰਨ | ਮੰਗਲਵਾਰ, ਸਫ਼ਰ ਮਹੀਨੇ ਦੀ 12 ਤਾਰੀਖ਼, ਸੰਨ 714 ਹਿਜਰੀ (28 ਮਈ, 1314) |
| 6. ਆਦੀਨਾ (ਸ਼ੁੱਕਰਵਾਰ), ਰਬੀਉਲ-ਅੱਵਲ ਮਹੀਨੇ ਦੀ 20 ਤਾਰੀਖ਼। ਉਕਤ ਸੰਨ | ਉਹੀ | ਸ਼ੁੱਕਰਵਾਰ, ਜਮਾਦਿਲ-ਅੱਵਲ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਆਦੀਨਾ (ਸ਼ੁੱਕਰਵਾਰ), ਜਮਾਦਿਲ-ਅੱਵਲ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਸ਼ੁੱਕਰਵਾਰ ਜਮਾਦਿਲ-ਅੱਵਲ ਮਹੀਨੇ ਦੀ 10 ਤਾਰੀਖ਼, ਸੰਨ 714 ਹਿਜਰੀ (22 ਅਗਸਤ, 1314) |
| 7. ਪੰਜ ਸ਼ੰਬਾ (ਵੀਰਵਾਰ), ਜਮਾਦਿਲ-ਆਖ਼ਿਰ ਮਹੀਨੇ ਦੀ 14 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਉਹੀ, ਪਰ ਤਾਰੀਖ਼ ਦਿੱਤੀ ਹੈ 4, (15 ਸਤੰਬਰ, 1314) |

| | | | | |
|---|---|---|---|---|
| 8. ਯਕ ਸ਼ੰਬਾ (ਐਤਵਾਰ), ਰਜਬ ਮਹੀਨੇ ਦੀ 29 ਤਾਰੀਖ਼। ਉਕਤ ਸੰਨ | ਉਹੀ | ਸਨਿੱਚਰਵਾਰ, ਰਜਬ ਮਹੀਨੇ ਦੀ 19 ਤਾਰੀਖ਼। ਉਕਤ ਸੰਨ | ਸ਼ੰਬਾ (ਸਨਿੱਚਰਵਾਰ), ਰਜਬ ਮਹੀਨੇ ਦੀ 29 ਤਾਰੀਖ਼। ਉਕਤ ਸੰਨ | ਸਨਿੱਚਰਵਾਰ, ਰਜਬ ਮਹੀਨੇ ਦੀ 29 ਤਾਰੀਖ਼, ਸੰਨ 714 ਹਿਜਰੀ (8 ਨਵੰਬਰ, 1314) |
| 9. ਚਹਾਰ ਸ਼ੰਬਾ (ਬੁੱਧਵਾਰ), ਰਚਜ਼ਾਨ ਮਹੀਨੇ ਦੀ 24 ਤਾਰੀਖ਼। ਸੰਨ ਨਹੀਂ ਦਿੱਤਾ | ਉਹੀ | ਵੀਰਵਾਰ, ਰਮਜ਼ਾਨ ਮਹੀਨੇ ਦੀ 4 ਤਾਰੀਖ਼। ਉਕਤ ਸਾਲ | ਪੰਜ ਸ਼ੰਬਾ (ਵੀਰਵਾਰ), ਰਮਜ਼ਾਨ ਮਹੀਨੇ ਦੀ 4 ਤਾਰੀਖ਼। ਉਕਤ ਸੰਨ | ਵੀਰਵਾਰ, ਰਮਜ਼ਾਨ ਮਹੀਨੇ ਦੀ 4 ਤਾਰੀਖ਼, ਸੰਨ 714 ਹਿਜਰੀ (12 ਦਸੰਬਰ, 1314) |
| 10. ਸ਼ੰਬਾ (ਸ਼ਨਿੱਚਰਵਾਰ) ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਉਹੀ | ਮੰਗਲਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼। ਉਕਤ ਸਾਲ | ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼ ਉਕਤ ਸਾਲ (ਫੁਟ ਨੋਟ ਅਨੁਸਾਰ ਇੱਕ ਖਰੜੇ ਵਿੱਚ ਸ਼ੰਬਾ ਤੇ ਦੂਜੇ ਵਿੱਚ ਸਿਹ ਸ਼ੰਬਾ ਦਰਜ ਹੈ) | ਮੰਗਲਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, ਸੰਨ 714 ਹਿਜਰੀ (18 ਮਾਰਚ, 1315) |
| 12. ਪੰਜ ਸ਼ੰਬਾ (ਵੀਰਵਾਰ), ਮੁਹੱਰਮ ਮਹੀਨੇ ਦੀ 15 ਤਾਰੀਖ਼, ਸੰਨ 715 ਹਿਜਰੀ | ਉਹੀ | ਵੀਰਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼। ਸੰਨ 715 ਹਿਜਰੀ | ਪੰਜ ਸ਼ੰਬਾ (ਵੀਰਵਾਰ), ਮੁਹੱਰਮ ਮਹੀਨੇ ਦੀ 11 ਤਾਰੀਖ਼, ਸੰਨ 715 ਹਿ. | ਵੀਰਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼, ਸੰਨ 715 ਹਿਜਰੀ (17 ਅਪ੍ਰੈਲ, 1315) |
| 13. ਯਕ ਸ਼ੰਬਾ (ਐਤਵਾਰ), ਸਫਰ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਉਹੀ | ਸਨਿੱਚਰਵਾਰ, ਸਫਰ ਮਹੀਨੇ ਦੀ 5 ਤਾਰੀਖ਼। ਉਕਤ ਸਾਲ | ਸ਼ੰਬਾ (ਸ਼ਨਿੱਚਰਵਾਰ), ਸਫਰ ਮਹੀਨੇ ਦੀ 5 ਤਾਰੀਖ਼। ਉਕਤ ਸੰਨ (ਫੁਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ ਯਕ ਸ਼ੰਬਾ ਦੀ ਦੱਸ ਪਾਈ ਹੈ) | ਸਨਿੱਚਰਵਾਰ, ਸਫਰ ਮਹੀਨੇ ਦੀ 5 ਤਾਰੀਖ਼, ਸੰਨ 715 ਹਿਜਰੀ (12 ਮਈ, 1315) |

| | | | | |
|---|---|---|---|---|
| 14. ਯਕ ਸ਼ੰਬਾ (ਐਤਵਾਰ), ਉਕਤ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਉਹੀ | ਸੋਮਵਾਰ, ਸਫ਼ਰ ਮਹੀਨੇ ਦੀ 27 ਤਾਰੀਖ਼। ਉਕਤ ਸਾਲ | ਦੋ ਸ਼ੰਬਾ (ਸੋਮਵਾਰ), ਸਫ਼ਰ ਮਹੀਨੇ ਦੀ 27 ਤਾਰੀਖ਼। ਉਕਤ ਸੰਨ (ਫੁਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ ਯਕ ਸ਼ੰਬਾ, 11 ਤਾਰੀਖ਼ ਦੀ ਸੂਚਨਾ ਦਿੱਤੀ ਹੈ) | ਸੋਮਵਾਰ, ਸਫ਼ਰ ਮਹੀਨੇ ਦੀ 27 ਤਾਰੀਖ਼, ਸੰਨ 715 ਹਿ. (2 ਜੂਨ, 1315) |
| 15. ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼, ਉਕਤ ਸੰਨ | ਉਹੀ | ਵੀਰਵਾਰ, ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼। ਉਕਤ ਸੰਨ | ਪੰਜ ਸ਼ੰਬਾ (ਵੀਰਵਾਰ), ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼, ਉਕਤ ਸੰਨ (ਫੁਟ ਨੋਟ ਵਿਚ ਇੱਕ ਹੋਰ ਹੱਥ ਲਿਖਤ ਵਿੱਚ ਚਹਾਰ ਸ਼ੰਬਾ (ਬੁੱਧਵਾਰ) ਦੱਸਿਆ ਹੈ) | ਵੀਰਵਾਰ, ਰਬੀ'ਉਲ-ਅੱਵਲ ਮਹੀਨੇ ਦੀ 22 ਤਾਰੀਖ਼, ਸੰਨ 715 ਹਿ. (26 ਜੂਨ, 1315) |
| 16. ਸ਼ੰਬਾ (ਸਨਿੱਚਰਵਾਰ), ਜਮਾਦਿਲ-ਔਲਾ ਮਹੀਨੇ ਦੀ 9 ਤਾਰੀਖ਼, ਉਕਤ ਸੰਨ | ਉਹੀ | ਸੋਮਵਾਰ, ਜਮਾਦਿਲ-ਅੱਵਲ ਮਹੀਨੇ ਦੀ 9 ਤਾਰੀਖ਼। ਉਕਤ ਸਾਲ | ਦੋ ਸ਼ੰਬਾ (ਸੋਮਵਾਰ), ਜਮਾਦਿਲ-ਔਲਾ ਮਹੀਨੇ ਦੀ 9 ਤਾਰੀਖ਼, ਉਕਤ ਸੰਨ (ਫੁਟ ਨੋਟ ਵਿੱਚ ਇੱਕ ਹੋਰ ਹੱਥ ਲਿਖਤ ਵਿੱਚ ਸ਼ੰਬਾ ਦੀ ਸੂਚਨਾ ਦਿੱਤੀ ਹੈ) | ਸੋਮਵਾਰ, ਜਮਾਦਿਲ ਔਲਾ ਮਹੀਨੇ ਦੀ 9 ਤਾਰੀਖ਼, ਸੰਨ 715 ਹਿਜਰੀ (11 ਅਗਸਤ, 1315) |
| 20. ਸ਼ੰਬਾ (ਸਨਿੱਚਰਵਾਰ), ਰਮਜ਼ਾਨ ਮਹੀਨੇ ਦੀ 10 ਤਾਰੀਖ਼, ਉਕਤ ਸੰਨ | ਉਹੀ | ਸੋਮਵਾਰ, ਰਮਜ਼ਾਨ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਦੋ ਸ਼ੰਬਾ (ਸੋਮਵਾਰ), ਰਮਜ਼ਾਨ ਮਹੀਨੇ ਦੀ 10 ਤਾਰੀਖ਼, ਉਕਤ ਸੰਨ (ਫੁਟ ਨੋਟ ਅਨੁਸਾਰ ਕਿਸੇ ਹੋਰ ਖਰੜੇ ਵਿੱਚ ਸਿਹ ਸ਼ੰਬਾ ਦਿੱਤਾ ਹੋਇਆ ਹੈ) | ਸੋਮਵਾਰ, ਰਮਜ਼ਾਨ ਮਹੀਨੇ ਦੀ 10 ਤਾਰੀਖ਼, 715 ਹਿ. (8 ਦਸੰਬਰ, 1315) |
| 2[illegible]. ਯਕ ਸ਼ੰਬਾ (ਐਤਵਾਰ), ਜ਼ਿਲ-ਹਿੱਜ ਮਹੀਨੇ ਦੀ | ਉਹੀ | ਸੋਮਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼। ਉਕਤ ਸਾਲ | ਦੋ ਸ਼ੰਬਾ (ਸੋਮਵਾਰ), ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, ਉਕਤ ਸੰਨ | ਸੋਮਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, ਸੰਨ |

| | | | | |
|---|---|---|---|---|
| 15 ਤਾਰੀਖ਼। ਉਕਤ ਸੰਨ | | | (ਫੁਟ ਨੋਟ ਵਿੱਚ ਇੱਕ ਹੱਥ ਲਿਖਤ ਵਿੱਚ ਯਕ ਸ਼ੰਬਾ ਲਿਖਿਆ ਦੱਸਿਆ ਹੈ) | 715 ਹਿਜਰੀ (7 ਮਾਰਚ, 1316) |
| 24. ਸ਼ੰਬਾ (ਸਨਿੱਚਰਵਾਰ), ਮੁਹੱਰਮ ਮਹੀਨੇ ਦੀ 16 ਤਾਰੀਖ਼। ਸੰਨ 716 ਹਿਜਰੀ | ਉਹੀ | ਸਨਿੱਚਰਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼। 716 ਹਿਜਰੀ | ਸ਼ੰਬਾ (ਸਨਿੱਚਰਵਾਰ), ਮੁਹੱਰਮ ਮਹੀਨੇ ਦੀ 11 ਤਾਰੀਖ਼। ਸੰਨ 716 ਹਿ. | ਸਨਿੱਚਰਵਾਰ, ਮੁਹੱਰਮ ਮਹੀਨੇ ਦੀ 11 ਤਾਰੀਖ਼ ਸੰਨ 716 ਹਿਜਰੀ (5 ਅਪ੍ਰੈਲ, 1316) |
| 25. ਸਿਹ ਸ਼ੰਬਾ (ਮੰਗਲਵਾਰ) ਸਫ਼ਰ ਮਹੀਨੇ ਦਾ ਆਖ਼ਿਰੀ ਦਿਨ। ਉਕਤ ਸੰਨ | ਮੰਗਲਵਾਰ, ਸਫ਼ਰ ਮਹੀਨਾ (ਤਾਰੀਖ਼ ਨਹੀਂ ਦਿੱਤੀ)। ਉਕਤ ਸੰਨ | ਮੰਗਲਵਾਰ, ਸਫ਼ਰ ਮਹੀਨੇ ਦੀ 3 ਤਾਰੀਖ਼। ਉਕਤ ਸਾਲ | ਸਿਹ ਸ਼ੰਬਾ (ਮੰਗਲਵਾਰ), ਸਫ਼ਰ ਮਹੀਨੇ ਦੀ 3 ਤਾਰੀਖ਼, ਉਕਤ ਸੰਨ | ਮੰਗਲਵਾਰ, ਸਫ਼ਰ ਮਹੀਨੇ ਦੀ 3 ਤਾਰੀਖ਼, ਸੰਨ 716 ਹਿਜਰੀ (27 ਅਪ੍ਰੈਲ, 1316) |
| 27. ਯਕ ਸ਼ੰਬਾ (ਐਤਵਾਰ), ਰਬੀ'ਉਲ-ਅੱਵਲ ਮਹੀਨੇ ਦੀ 27 ਤਾਰੀਖ਼। ਉਕਤ ਸੰਨ | ਉਹੀ | ਸਨਿੱਚਰਵਾਰ, ਰਬੀ'ਉਲ-ਅੱਵਲ ਮਹੀਨੇ ਦੀ 27 ਤਾਰੀਖ਼। ਉਕਤ ਸਾਲ | ਸ਼ੰਬਾ (ਸਨਿੱਚਰਵਾਰ), ਰਬੀ'ਉਲ-ਅੱਵਲ ਮਹੀਨੇ ਦੀ 27 ਤਾਰੀਖ਼, ਉਕਤ ਸੰਨ (ਫੁਟ ਨੋਟ ਵਿੱਚ ਇੱਕ ਹੋਰ ਖਰੜੇ ਵਿੱਚ ਯਕ ਸ਼ੰਬਾ ਹੋਣ ਦੀ ਖ਼ਬਰ ਦਿੱਤੀ ਹੈ) | ਸਨਿੱਚਰਵਾਰ, ਰਬੀ'ਉਲ-ਅੱਵਲ ਮਹੀਨੇ ਦੀ 27 ਤਾਰੀਖ਼, ਸੰਨ 716 ਹਿ. (19 ਜੂਨ, 1316) |
| 32. ਦੋ ਸ਼ੰਬਾ (ਸੋਮਵਾਰ), ਰਜਬ ਮਹੀਨੇ ਦੀ 29 ਤਾਰੀਖ਼, ਸੰਨ 716 ਹਿਜਰੀ | ਉਹੀ, ਪਰ ਸੰਨ ਦਿੱਤਾ ਹੈ 710 ਹਿਜਰੀ, ਜੋ ਛਾਪੇ ਦੀ ਭੁੱਲ ਹੈ | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਸ਼ੰਬਾ (ਸਨਿੱਚਰਵਾਰ), ਰਮਜ਼ਾਨ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 10 ਤਾਰੀਖ਼ ਸੰਨ 716 ਹਿਜਰੀ (26 ਨਵੰਬਰ, 1316) |
| 33. ਯਕ ਸ਼ੰਬਾ (ਐਤਵਾਰ), ਰਮਜ਼ਾਨ ਮਹੀਨੇ ਦੀ 10 ਤਾਰੀਖ਼। ਸੰਨ ਨਹੀਂ ਦਿੱਤਾ | ਉਹੀ | ਵੀਰਵਾਰ, ਰਮਜ਼ਾਨ ਮਹੀਨੇ ਦੀ 15 ਤਾਰੀਖ਼। ਉਕਤ ਸਾਲ | ਪੰਜ ਸ਼ੰਬਾ (ਵੀਰਵਾਰ), ਰਮਜ਼ਾਨ ਮਹੀਨੇ ਦੀ 15 ਤਾਰੀਖ਼। ਉਕਤ ਸੰਨ | ਵੀਰਵਾਰ, ਰਮਜ਼ਾਨ ਮਹੀਨੇ ਦੀ 15 ਤਾਰੀਖ਼, ਸੰਨ 716 ਹਿਜਰੀ (1 ਦਸੰਬਰ, 1316) |

| | | | | |
|---|---|---|---|---|
| 34. ਆਦੀਨਾ (ਸ਼ੁੱਕਰਵਾਰ) ਰਮਜ਼ਾਨ ਮਹੀਨੇ ਦੀ 15 ਤਾਰੀਖ਼। ਉਕਤ ਸੰਨ | ਉਹੀ | ਐਤਵਾਰ, ਸ਼ੱਵਾਲ ਮਹੀਨੇ ਦੀ 9 ਤਾਰੀਖ਼। ਉਕਤ ਸਾਲ | ਯਕ ਸ਼ੰਬਾ (ਐਤਵਾਰ), ਸ਼ੱਵਾਲ ਮਹੀਨੇ ਦੀ 9 ਤਾਰੀਖ਼, ਉਕਤ ਸੰਨ | ਐਤਵਾਰ, ਸ਼ੱਵਾਲ ਮਹੀਨੇ ਦੀ 9 ਤਾਰੀਖ਼, ਸੰਨ 717 ਹਿਜਰੀ (15 ਦਸੰਬਰ,1317) |
| 35. ਦੋ ਸ਼ੰਬਾ (ਸੋਮਵਾਰ), ਸ਼ੱਵਾਲ ਮਹੀਨੇ ਦੀ 10 ਤਾਰੀਖ਼। ਸੰਨ ਕੋਈ ਨਹੀਂ ਦਿੱਤਾ | ਬੁੱਧਵਾਰ, ਉਕਤ ਮਹੀਨੇ ਦੀ 26 ਤਾਰੀਖ਼। ਸੰਨ ਕੋਈ ਨਹੀਂ ਦਿੱਤਾ | ਬੁੱਧਵਾਰ, ਸ਼ੱਵਾਲ ਮਹੀਨੇ ਦੀ 26 ਤਾਰੀਖ਼। ਉਕਤ ਸਾਲ | ਚਹਾਰ ਸ਼ੰਬਾ (ਬੁੱਧਵਾਰ), ਸ਼ੱਵਾਲ ਮਹੀਨੇ ਦੀ 26 ਤਾਰੀਖ਼। ਉਕਤ ਸਾਲ | ਬੁੱਧਵਾਰ, ਸ਼ੱਵਾਲ ਮਹੀਨੇ ਦੀ 26 ਤਾਰੀਖ਼, ਸੰਨ 717 ਹਿ. (1 ਜਨਵਰੀ, 1318) |
| 36. ਸ਼ੰਬਾ (ਸਨਿੱਚਰਵਾਰ), ਜ਼ਿਲ-ਕ'ਅਦਹ ਮਹੀਨੇ ਦੀ 10 ਤਾਰੀਖ਼, ਸੰਨ 716 ਹਿਜਰੀ | ਉਹੀ | ਮੰਗਲਵਾਰ, ਜ਼ਿਲ ਕ'ਅਦਹ ਮਹੀਨੇ ਦੀ 10 ਤਾਰੀਖ਼, ਉਕਤ ਸੰਨ | ਸਿਹ ਸ਼ੰਬਾ (ਮੰਗਲਵਾਰ), ਜਿਲ ਕ'ਅਦਹ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਮੰਗਲਵਾਰ, ਜ਼ਿਲ-ਕ'ਅਦਹ ਮਹੀਨੇ ਦੀ 10 ਤਾਰੀਖ਼, ਸੰਨ 716 ਹਿਜਰੀ (14 ਜਨਵਰੀ, 1318) |
| 37. ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼। ਉਕਤ ਸੰਨ | ਉਹੀ | ਵੀਰਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, ਉਕਤ ਸਾਲ | ਪੰਜ ਸ਼ੰਬਾ (ਵੀਰਵਾਰ), ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, ਉਕਤ ਸੰਨ | ਮੰਗਲਵਾਰ, ਜ਼ਿਲ-ਹਿੱਜ ਮਹੀਨੇ ਦੀ 11 ਤਾਰੀਖ਼, ਸੰਨ 717 ਹਿਜਰੀ (14 ਫਰਵਰੀ, 1318) |
| 39. ਦੋ ਸ਼ੰਬਾ (ਸੋਮਵਾਰ) ਸ਼'ਅਬਾਨ ਮਹੀਨੇ ਦੀ ਤੀਜੀ ਰਾਤ, ਉਕਤ ਸੰਨ | ਉਹੀ | ਸੋਮਵਾਰ, ਸ਼'ਅਬਾਨ ਮਹੀਨੇ ਦੀ 23 ਤਾਰੀਖ਼, ਸਾਲ ਉਕਤ | ਦੋ ਸ਼ੰਬਾ (ਸੋਮਵਾਰ), ਸ਼'ਅਬਾਨ ਮਹੀਨੇ ਦੀ 23 ਤਾਰੀਖ਼। ਉਕਤ ਸੰਨ | ਸੋਮਵਾਰ, ਸ਼'ਅਬਾਨ ਮਹੀਨੇ ਦੀ ਤੀਜੀ ਸ਼ਾਮ, ਸੰਨ 717 ਹਿ. (11 ਅਕਤੂਬਰ,1317) |
| 41. ਸਿਹ ਸ਼ੰਬਾ (ਮੰਗਲਵਾਰ), ਉਕਤ ਮਹੀਨੇ ਦੀ 27 | ਉਹੀ | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 27 ਤਾਰੀਖ਼। ਉਕਤ ਸਾਲ | ਸ਼ੰਬਾ (ਸ਼ਨਿੱਚਰਵਾਰ), ਰਮਜ਼ਾਨ ਮਹੀਨੇ ਦੀ 27 ਤਾਰੀਖ਼। | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 27 ਤਾਰੀਖ਼ |

| | | | | |
|---|---|---|---|---|
| ਤਾਰੀਖ਼, ਸੰਨ ਨਹੀਂ ਦੱਸਿਆ | | | ਉਕਤ ਸੰਨ | ਸੰਨ 717 ਹਿਜਰੀ (3 ਦਸੰਬਰ, 1317) |
| 42. ਸ਼ੰਬਾ ਜਾਂ ਜੁਮਅ, ਸ਼ੱਵਾਲ ਮਹੀਨੇ ਦੀ 4 ਤਾਰੀਖ਼। ਉਕਤ ਸੰਨ | ਸਨਿੱਚਰਵਾਰ ਜਾਂ ਜੁਮਅ, ਸ਼ੱਵਾਲ ਮਹੀਨੇ ਦੀ 14 ਤਾਰੀਖ਼, ਉਕਤ ਸੰਨ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 4 ਤਾਰੀਖ਼। ਉਕਤ ਸਾਲ | ਸ਼ੰਬਾ (ਸਨਿੱਚਰਵਾਰ), ਸ਼ੱਵਾਲ ਮਹੀਨੇ ਦੀ 4 ਤਾਰੀਖ਼ ਉਕਤ ਸੰਨ | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 24 ਤਾਰੀਖ਼, ਸੰਨ 717 ਹਿਜਰੀ (30 ਦਸੰਬਰ, 1317) |
| 47. ਚਹਾਰ ਸ਼ੰਬਾ (ਬੁੱਧਵਾਰ), ਜਮਾਦਿਲ-ਅੱਵਲ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਉਹੀ | ਦਿਨ ਕੋਈ ਨਹੀਂ, ਜਮਾਦਿਲ-ਅੱਵਲ ਮਹੀਨੇ ਦੀ 5 ਤਾਰੀਖ਼ ਉਕਤ ਸੰਨ | ਚਹਾਰ ਸ਼ੰਬਾ (ਬੁੱਧਵਾਰ) ਜਮਾਦਿਲ-ਔਲਾ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਬੁੱਧਵਾਰ, ਜਮਾਦਿਲ-ਔਲਾ ਮਹੀਨੇ ਦੀ 5 ਤਾਰੀਖ਼, 718 ਹਿ. (5 ਜੁਲਾਈ, 1318) |
| 48. ਆਦੀਨਾ (ਸ਼ੁੱਕਰਵਾਰ), ਉਕਤ ਮਹੀਨੇ ਦੀ 13 ਤਾਰੀਖ਼। ਸੰਨ ਨਹੀਂ ਦਿੱਤਾ | ਉਹੀ | ਵੀਰਵਾਰ, ਜਮਾਦਿਲ-ਅੱਵਲ ਮਹੀਨੇ ਦੀ 13 ਤਾਰੀਖ਼। ਉਕਤ ਸਾਲ | ਪੰਜ ਸ਼ੰਬਾ (ਵੀਰਵਾਰ), ਜਮਾਦਿਲ-ਔਲਾ ਮਹੀਨੇ ਦੀ 13 ਤਾਰੀਖ਼, ਉਕਤ ਸਾਲ | ਵੀਰਵਾਰ, ਜਮਾਦਿਲ-ਔਲਾ ਮਹੀਨੇ ਦੀ 13 ਤਾਰੀਖ਼, ਸੰਨ 718 ਹਿ. (13 ਜੁਲਾਈ, 1318) |
| 50. ਸ਼ੰਬਾ (ਸਨਿੱਚਰਵਾਰ), ਰਜਬ ਮਹੀਨੇ ਦੀ 26 ਤਾਰੀਖ਼। ਸੰਨ ਨਹੀਂ ਦਿੱਤਾ | ਉਹੀ | ਉਹੀ | ਉਹੀ | ਸਨਿੱਚਰਵਾਰ, ਰਜਬ ਮਹੀਨੇ ਦੀ 20 ਤਾਰੀਖ਼, ਸੰਨ 718 ਹਿਜਰੀ (27 ਸਤੰਬਰ, 1318) |
| 53. ਸ਼ੰਬਾ (ਸ਼ਨਿੱਚਰਵਾਰ), ਉਕਤ ਮਹੀਨੇ ਦੀ 21 ਤਾਰੀਖ਼। ਉਕਤ ਸਾਲ | ਉਹੀ, ਪਰ ਸੰਨ ਨਹੀਂ ਦਿੱਤਾ | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 23 ਤਾਰੀਖ਼। ਉਕਤ ਸਾਲ | ਸ਼ੰਬਾ (ਸਨਿੱਚਰਵਾਰ) ਰਮਜ਼ਾਨ ਮਹੀਨੇ ਦੀ 23 ਤਾਰੀਖ਼। ਉਕਤ ਸਾਲ | ਸਨਿੱਚਰਵਾਰ, ਰਮਜ਼ਾਨ ਮਹੀਨੇ ਦੀ 23 ਤਾਰੀਖ਼, ਸੰਨ 718 ਹਿਜਰੀ (18 ਨਵੰਬਰ, 1318) |

| | | | | |
|---|---|---|---|---|
| 60. ਸ਼ੰਬਾ (ਸਨਿੱਚਰਵਾਰ) ਉਕਤ ਮਹੀਨੇ ਦੀ 26 ਤਾਰੀਖ਼। ਉਕਤ ਸੰਨ | ਉਹੀ, ਪਰ ਸੰਨ ਕੋਈ ਨਹੀਂ ਦਿੱਤਾ | ਮੰਗਲਵਾਰ, ਮੁਹੱਰਮ ਮਹੀਨੇ ਦੀ 26 ਤਾਰੀਖ਼। ਉਕਤ ਸਾਲ | ਸਿਹ ਸ਼ੰਬਾ (ਮੰਗਲਵਾਰ), ਮੁਹੱਰਮ ਮਹੀਨੇ ਦੀ 26 ਤਾਰੀਖ਼। ਉਕਤ ਸੰਨ | ਮੰਗਲਵਾਰ, ਮੁਹੱਰਮ ਮਹੀਨੇ ਦੀ 26 ਤਾਰੀਖ਼, ਸੰਨ 719 ਹਿਜਰੀ (19 ਮਾਰਚ, 1319) |
| 61. ਯਕ ਸ਼ੰਬਾ (ਐਤਵਾਰ), ਸਫ਼ਰ ਮਹੀਨੇ ਦੀ 8 ਤਾਰੀਖ਼। ਉਕਤ ਸੰਨ | ਉਹੀ | ਵੀਰਵਾਰ, ਸਫ਼ਰ ਮਹੀਨੇ ਦੀ 13 ਤਾਰੀਖ਼। ਉਕਤ ਸਾਲ | ਪੰਜ ਸ਼ੰਬਾ (ਵੀਰਵਾਰ), ਸਫ਼ਰ ਮਹੀਨੇ ਦੀ 13 ਤਾਰੀਖ਼। ਉਕਤ ਸਾਲ | ਵੀਰਵਾਰ, ਸਫ਼ਰ ਮਹੀਨੇ ਦੀ 13 ਤਾਰੀਖ਼, ਸੰਨ 719 ਹਿਜਰੀ (5 ਅਪ੍ਰੈਲ, 1319) |
| 63. ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ-ਅੱਵਲ ਮਹੀਨੇ ਦੀ ਪਹਿਲੀ ਤਾਰੀਖ਼। ਉਕਤ ਸੰਨ | ਉਹੀ | ਬੁੱਧਵਾਰ, ਰਬੀ'ਉਲ-ਆਖ਼ਿਰ ਦੀ 16 ਤਾਰੀਖ਼। ਉਕਤ ਸਾਲ | ਚਹਾਰ ਸ਼ੰਬਾ (ਬੁੱਧਵਾਰ), ਰਬੀ'ਉਲ ਆਖ਼ਿਰ ਮਹੀਨੇ ਦੀ 16 ਤਾਰੀਖ਼। ਉਕਤ ਸੰਨ | ਬੁੱਧਵਾਰ, ਰਬੀ'ਉਲ-ਆਖ਼ਿਰ ਮਹੀਨੇ ਦੀ 16 ਤਾਰੀਖ਼, ਸੰਨ 719 ਹਿ. (6 ਜੂਨ, 1319) |
| 66. ਪੰਜ ਸ਼ੰਬਾ (ਵੀਰਵਾਰ), ਰਜਬ ਮਹੀਨੇ ਦੀ 7 ਤਾਰੀਖ਼, ਉਕਤ ਸੰਨ | ਉਹੀ | ਮੰਗਲਵਾਰ, ਜਮਾਦਿਲ ਆਖ਼ਿਰ ਮਹੀਨੇ ਦੀ 5 ਤਾਰੀਖ਼, ਉਕਤ ਸੰਨ | ਸਿਹ ਸ਼ੰਬਾ (ਮੰਗਲਵਾਰ), ਜਮਾਦਿਲ-ਆਖ਼ਿਰ ਮਹੀਨੇ ਦੀ 5 ਤਾਰੀਖ਼। ਉਕਤ ਸਾਲ (ਫੁਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ ਪੰਜ ਸ਼ੰਬਾ, ਰਜਬ ਦੀ 7 ਤਾਰੀਖ਼ ਦੀ ਦੱਸ ਪਾਈ ਹੈ) | ਮੰਗਲਵਾਰ, ਜਮਾਦਿਲ-ਆਖ਼ਿਰ ਮਹੀਨੇ ਦੀ 5 ਤਾਰੀਖ਼, ਸੰਨ 719 ਹਿ. (24 ਜੁਲਾਈ, 1319) |
| 67. ਦੋ ਸ਼ੰਬਾ (ਸੋਮਵਾਰ), ਰਜਬ ਮਹੀਨੇ ਦੀ 23 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਉਕਤ, ਪਰ ਤਾਰੀਖ਼ ਦਿੱਤੀ ਹੈ-3, (23 ਅਗਸਤ 1319) |

## ਪੰਜਵਾਂ ਭਾਗ

| | | | | |
|---|---|---|---|---|
| 1. ਸ਼ੰਬਾ (ਸਨਿੱਚਰਵਾਰ), ਸ਼'ਅਬਾਨ ਮਹੀਨੇ ਦੀ 21 ਤਾਰੀਖ਼, ਸੰਨ 719 ਹਿਜਰੀ | ਉਹੀ | ਐਤਵਾਰ, ਸ਼'ਅਬਾਨ ਮਹੀਨੇ ਦੀ 21 ਤਾਰੀਖ਼, ਸੰਨ 719 ਹਿਜਰੀ | ਯਕ ਸ਼ੰਬਾ (ਐਤਵਾਰ), ਸ਼'ਅਬਾਨ ਮਹੀਨੇ ਦੀ 21 ਤਾਰੀਖ਼ ਸੰਨ 719 ਹਿ. | ਐਤਵਾਰ, ਸ਼'ਅਬਾਨ ਮਹੀਨੇ ਦੀ 21 ਤਾਰੀਖ਼, ਸੰਨ 719 ਹਿਜਰੀ (7 ਅਕਤੂਬਰ, 1319) |
| 2. ਪੰਜ ਸ਼ੰਬਾ (ਵੀਰਵਾਰ), ਰਮਜ਼ਾਨ ਮਹੀਨੇ ਦੀ 9 ਤਾਰੀਖ਼, ਉਕਤ ਸੰਨ | ਉਹੀ | ਉਹੀ | ਉਹੀ | ਵੀਰਵਾਰ, ਰਮਜ਼ਾਨ ਮਹੀਨੇ ਦੀ 9 ਤਾਰੀਖ਼, ਸੰਨ 710 ਹਿਜਰੀ (24 ਅਕਤੂਬਰ, 1319) |
| 3. ਸਿਹ ਸ਼ੰਬਾ (ਮੰਗਲਵਾਰ), ਉਕਤ ਮਹੀਨੇ ਦੀ 27 ਤਾਰੀਖ਼, ਉਕਤ ਸੰਨ | ਉਹੀ | ਉਹੀ, ਪਰ ਤਾਰੀਖ਼ 28 ਦਿੱਤੀ ਹੈ | ਉਹੀ, ਪਰ ਤਾਰੀਖ਼ 28 ਦਿੱਤੀ ਹੈ | ਮੰਗਲਵਾਰ, ਰਮਜ਼ਾਨ ਮਹੀਨੇ ਦੀ 27 ਤਾਰੀਖ਼, ਸੰਨ 719 ਹਿ. (11 ਨਵੰਬਰ, 1319) |
| 5. ਚਹਾਰ ਸ਼ੰਬਾ (ਬੁੱਧਵਾਰ), ਸ਼ੱਵਾਲ ਮਹੀਨੇ ਦੀ 28 ਤਾਰੀਖ਼। | ਉਹੀ, ਪਰ ਤਾਰੀਖ਼ 27 ਦਿੱਤੀ ਹੈ | ਉਹੀ, ਪਰ ਤਾਰੀਖ਼ 28 ਦਿੱਤੀ ਹੈ | ਉਹੀ, ਪਰ ਤਾਰੀਖ਼ 28 ਦਿੱਤੀ ਹੈ | ਬੁੱਧਵਾਰ, ਸ਼ੱਵਾਲ ਮਹੀਨੇ ਦੀ 28 ਤਾਰੀਖ਼, ਸੰਨ 719 ਹਿ. (12 ਦਸੰਬਰ, 1319) |
| 7. ਦੋ ਸ਼ੰਬਾ (ਸੋਮਵਾਰ), ਜ਼ਿਲਹਿੱਜ ਮਹੀਨੇ ਦੀ 2 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਮੰਗਲਵਾਰ, ਜ਼ਿਲਹਿੱਜ ਮਹੀਨੇ ਦੀ 2 ਤਾਰੀਖ਼, ਸੰਨ 719 ਹਿਜਰੀ (14 ਜਨਵਰੀ, 1320) |

| | | | | |
|---|---|---|---|---|
| 10. ਯਕ ਸ਼ੰਬਾ (ਐਤਵਾਰ), ਉਕਤ ਮਹੀਨੇ ਦੀ 7 ਤਾਰੀਖ਼। ਸੰਨ ਨਹੀਂ ਦਿੱਤਾ | ਉਹੀ | ਐਤਵਾਰ, ਜਮਾਦਿਲ-ਅੱਵਲ ਮਹੀਨੇ ਦੀ 7 ਤਾਰੀਖ਼। ਉਕਤ ਸੰਨ | ਯਕ ਸ਼ੰਬਾ (ਐਤਵਾਰ), ਜਮਾਦਿਲ-ਅੱਵਲ ਮਹੀਨੇ ਦੀ 7 ਤਾਰੀਖ਼। ਉਕਤ ਸੰਨ | ਐਤਵਾਰ, ਜਮਾਦਿਲ-ਔਲਾ ਮਹੀਨੇ ਦੀ 17 ਤਾਰੀਖ਼, ਸੰਨ 720 ਹਿ. (25 ਜੂਨ, 1320) |
| 11. ਸ਼ੰਬਾ (ਸਨਿੱਚਰਵਾਰ), ਜਮਾਦਿਲ-ਅੱਵਲ ਮਹੀਨੇ ਦੀ 20 ਤਾਰੀਖ਼। ਉਕਤ ਸੰਨ | ਉਹੀ | ਉਹੀ | ਉਹੀ | ਸਨਿੱਚਰਵਾਰ, ਜਮਾਦਿਲ-ਔਲਾ ਮਹੀਨੇ ਦੀ 22 ਤਾਰੀਖ਼, ਸੰਨ 720 ਹਿ. (30 ਜੂਨ, 1320) |
| 12. ਦੋ ਸ਼ੰਬਾ (ਸੋਮਵਾਰ), ਰਜਬ ਮਹੀਨਾ। ਉਕਤ ਸੰਨ | ਉਹੀ | ਰਜਬ ਮਹੀਨੇ ਦੀ 6 ਤਾਰੀਖ਼। ਉਕਤ ਸੰਨ | ਸਿਹ ਸ਼ੰਬਾ (ਮੰਗਲਵਾਰ) ਰਜਬ ਮਹੀਨੇ ਦੀ 6 ਤਾਰੀਖ਼, ਉਕਤ ਸੰਨ (ਫੁਟ ਨੋਟ ਵਿੱਚ ਕਿਸੇ ਹੋਰ ਖਰੜੇ ਵਿੱਚ ਦੋ ਸ਼ੰਬਾ ਦੀ ਦੱਸ ਪਾਈ ਹੈ) | ਮੰਗਲਵਾਰ, ਰਜਬ ਮਹੀਨੇ ਦੀ 16 ਤਾਰੀਖ਼, ਸੰਨ 720 ਹਿਜਰੀ (22 ਅਗਸਤ, 1320) |
| 13. ਚਹਾਰ ਸ਼ੰਬਾ (ਬੁੱਧਵਾਰ) ਪਿਛਲੇ ਮਹੀਨੇ ਦੀ 14 ਤਾਰੀਖ਼। ਉਕਤ ਸੰਨ | ਉਹੀ | ਸਨਿੱਚਰਵਾਰ, ਰਜਬ ਮਹੀਨੇ ਦੀ 10 ਤਾਰੀਖ਼। ਉਕਤ ਸੰਨ | ਸ਼ੰਬਾ (ਸਨਿੱਚਰਵਾਰ), ਰਜਬ ਮਹੀਨੇ ਦੀ 10 ਤਾਰੀਖ਼। ਉਕਤ ਸੰਨ (ਫੁਟ ਨੋਟ ਵਿੱਚ ਕਿਸੇ ਦੂਸਰੇ ਖਰੜੇ ਵਿਚ ਚਹਾਰ ਸ਼ੰਬਾ, 14 ਤਾਰੀਖ਼, ਲਿਖੀ ਮਿਲਦੀ ਹੈ) | ਬੁੱਧਵਾਰ, ਰਜਬ ਮਹੀਨੇ ਦੀ 14 ਤਾਰੀਖ਼, ਸੰਨ 720 ਹਿਜਰੀ (20 ਅਗਸਤ, 1320) |
| 14. ਦੋ ਸ਼ੰਬਾ (ਸੋਮਵਾਰ), ਸ਼ਅਬਾਨ ਮਹੀਨੇ ਦੀ 18 ਤਾਰੀਖ਼ ਉਕਤ ਸੰਨ | ਉਹੀ | ਉਹੀ. | ਉਕਤ, (ਫੁਟ ਨੋਟ ਮੁਤਾਬਿਕ ਇੱਕ ਖਰੜੇ ਵਿੱਚ ਸਿਹ ਸ਼ੰਬਾ ਤੇ ਕਿਸੇ ਹੋਰ ਖਰੜੇ ਵਿੱਚ ਸ਼ੰਬਾ, 15 ਤਾਰੀਖ਼ ਦਿੱਤੀ ਹੈ) | ਸੋਮਵਾਰ, ਸ਼ਅਬਾਨ ਮਹੀਨੇ ਦੀ 17 ਤਾਰੀਖ਼ ਸੰਨ 720 ਹਿਜਰੀ (22 ਸਤੰਬਰ, 1320) |
| 15. ਰਮਜ਼ਾਨ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਉਹੀ | ਵੀਰਵਾਰ, ਰਮਜ਼ਾਨ ਮਹੀਨੇ ਦੀ 5 ਤਾਰੀਖ਼। ਉਕਤ ਸੰਨ | ਉਹੀ, ਦਿਨ ਵੀਰਵਾਰ ਦਿੱਤਾ ਹੈ | ਵੀਰਵਾਰ, ਰਮਜ਼ਾਨ ਮਹੀਨੇ ਦੀ 5 ਤਾਰੀਖ਼, ਸੰਨ 720 |

| | | | | |
|---|---|---|---|---|
| | | | | ਹਿਜਰੀ (9 ਅਕਤੂਬਰ,1320) |
| 16. ਚਹਾਰ ਸ਼ੰਬਾ (ਬੁੱਧਵਾਰ), ਸ਼ੱਵਾਲ ਮਹੀਨੇ ਦੀ 18 ਤਾਰੀਖ਼। ਉਕਤ ਸੰਨ | ਉਹੀ | ਉਹੀ, ਪਰ ਦਿਨ ਵੀਰਵਾਰ ਦਿੱਤਾ ਹੈ | ਉਹੀ, ਪਰ ਦਿਨ ਵੀਰਵਾਰ ਦਿੱਤਾ ਹੈ | ਬੁੱਧਵਾਰ, ਸ਼ੱਵਾਲ ਮਹੀਨੇ ਦੀ 18 ਤਾਰੀਖ਼, ਸੰਨ 720 ਹਿੱਜਰੀ (21 ਨਵੰਬਰ, 1320) |
| 17. ਸ਼ੰਬਾ (ਸਨਿੱਚਰਵਾਰ), ਸ਼ੱਵਾਲ ਮਹੀਨੇ ਦੀ 27 ਤਾਰੀਖ਼। ਉਕਤ ਸੰਨ | ਉਹੀ | ਮੰਗਲਵਾਰ, ਜ਼ਿਲ-ਕ'ਅਦਹ ਮਹੀਨੇ ਦੀ 7 ਤਾਰੀਖ਼। ਉਕਤ ਸੰਨ | ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਕ'ਅਦਹ ਦੀ 7 ਤਾਰੀਖ਼। ਉਕਤ ਸੰਨ (ਫੁਟ ਨੋਟ ਮੁਤਾਬਿਕ ਕਿਸੇ ਹੋਰ ਖਰੜੇ ਵਿੱਚ ਸ਼ੰਬਾ, ਸ਼ੱਵਾਲ ਮਹੀਨੇ ਦੀ 27 ਤਾਰੀਖ਼, ਅਤੇ ਇੱਕ ਹੋਰ ਖਰੜੇ ਵਿੱਚ 8 ਤਾਰੀਖ਼ ਦਿੱਤੀ ਹੈ) | ਸਨਿੱਚਰਵਾਰ, ਸ਼ੱਵਾਲ ਮਹੀਨੇ ਦੀ 27 ਤਾਰੀਖ਼, ਸੰਨ 720 ਹਿਜਰੀ (30 ਨਵੰਬਰ, 1320) |
| 18. ਸਿਹ ਸ਼ੰਬਾ (ਮੰਗਲਵਾਰ), ਜ਼ਿਲ-ਕ'ਅਦਹ ਮਹੀਨੇ ਦੀ 22 ਤਾਰੀਖ਼। ਉਕਤ ਸੰਨ | ਉਹੀ | ਬੁੱਧਵਾਰ, ਜ਼ਿਲ ਕ'ਅਦਹ ਮਹੀਨੇ ਦੀ 22 ਤਾਰੀਖ਼, ਉਕਤ ਸੰਨ | ਚਹਾਰ ਸ਼ੰਬਾ (ਬੁੱਧਵਾਰ), ਜ਼ਿਲ-ਕ'ਅਦਹ ਮਹੀਨੇ ਦੀ 22 ਤਾਰੀਖ਼। ਉਕਤ ਸੰਨ (ਫੁਟ ਨੋਟ ਮੁਤਾਬਿਕ ਇੱਕ ਖਰੜੇ ਵਿੱਚ ਸਿਹ ਸ਼ੰਬਾ ਦੱਸਿਆ ਹੈ) | ਮੰਗਲਵਾਰ, ਜ਼ਿਲ ਕ'ਅਦਹ ਮਹੀਨੇ ਦੀ 22 ਤਾਰੀਖ਼, ਸੰਨ 720 ਹਿਜਰੀ (24 ਦਸੰਬਰ 1320) |
| 22. ਪੰਜ ਸ਼ੰਬਾ (ਵੀਰਵਾਰ) ਰਬੀ'ਉਲ-ਅੱਵਲ ਮਹੀਨੇ ਦੀ 17 ਤਾਰੀਖ਼, ਉਕਤ ਸੰਨ | ਉਹੀ | ਉਕਤ | ਉਕਤ | ਵੀਰਵਾਰ, ਰਬੀ'ਉਲ ਅੱਵਲ ਮਹੀਨੇ ਦੀ 7 ਤਾਰੀਖ਼, ਸੰਨ 721 ਹਿ. (6 ਅਪ੍ਰੈਲ, 1321) |
| 25. ਚਹਾਰ ਸ਼ੰਬਾ (ਬੁੱਧਵਾਰ), ਰਮਜ਼ਾਨ ਮਹੀਨੇ ਦੀ 7 ਤਾਰੀਖ਼, ਉਕਤ ਸੰਨ | ਉਹੀ | ਉਕਤ, ਪਰ ਦਿਨ ਸਨਿੱਚਰਵਾਰ ਦਿੱਤਾ ਹੈ | ਉਕਤ, ਦਿਨ ਬੁੱਧਵਾਰ ਹੀ ਦਿੱਤਾ ਹੈ | ਬੁੱਧਵਾਰ, ਰਮਜ਼ਾਨ ਮਹੀਨੇ ਦੀ 7 ਤਾਰੀਖ਼, ਸੰਨ 721 ਹਿਜਰੀ (30 ਸਤੰਬਰ, 1321) |
| 27. ਸ਼ੰਬਾ (ਸਨਿੱਚਰਵਾਰ), | ਉਹੀ, ਪਰ ਸੰਨ 721 | ਬੁੱਧਵਾਰ, ਸਫ਼ਰ ਮਹੀਨੇ ਦੀ 4 | ਚਹਾਰ ਸ਼ੰਬਾ (ਬੁੱਧਵਾਰ), ਸਫ਼ਰ | ਸਨਿੱਚਰਵਾਰ, ਸਫ਼ਰ ਮਹੀਨੇ |

